


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਨਾਨਕਸ਼ਾਹੀ ੫੪੪ ਮਈ 2012

ਜਿਲਦ ੫੬ ਅੰਕ ੨

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

**ਗੁਰਬਾਣੀ ਵਿਚਾਰ**

# ...ਅਬ ਜੂਝਨ ਕੋ ਦਾਉ

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥*

*(ਪੰਨਾ ੧੧੦੫)*

ਭਗਤ ਕਬੀਰ ਜੀ ਮਾਰੂ ਰਾਗ 'ਚ ਦਰਜ ਇਨ੍ਹਾਂ ਪਾਵਨ ਸਲੋਕਾਂ ਦੁਆਰਾ ਜਗਤ ਰੂਪੀ ਰਣਖੇਤਰ ਵਿਚ ਦੁਰਲੱਭ ਇਨਸਾਨੀ ਜਾਮਾ ਮਿਲਣ 'ਤੇ ਵਿਸ਼ੇ-ਵਿਕਾਰਾਂ ਤੇ ਸਭ ਪ੍ਰਕਾਰ ਦੀਆਂ ਬੁਰਾਈਆਂ ਨਾਲ ਟਕਰਾਉਣ ਅਤੇ ਧਰਮ ਹਿਤ ਜਾਂ ਕਮਜ਼ੋਰਾਂ ਦੇ ਖੋਹੇ ਜਾਂਦੇ ਹੱਕਾਂ ਦੀ ਸਥਾਪਤੀ ਹਿਤ ਸੀਨਾ ਤਾਣ ਕੇ ਖੜ੍ਹਨ, ਅੜਨ, ਲੜਨ ਤੇ ਮਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ।

ਭਗਤ ਕਬੀਰ ਜੀ ਫੁਰਮਾਨ ਕਰਦੇ ਹਨ ਕਿ ਜਿਸ ਮਨੁੱਖ ਦੇ ਮਨ-ਮਸਤਕ ਰੂਪੀ ਅਕਾਸ਼ 'ਚ ਜਗਤ ਰੂਪੀ ਰਣਖੇਤਰ 'ਚ ਜੂਝਣ ਹਿਤ ਕਮਰਕੱਸਾ ਕਰ ਕੇ ਉਤਰਨ ਹਿਤ ਧੌਂਸਾ ਜਾਂ ਨਗਾਰਾ ਵੱਜਦਾ ਹੈ, ਜਿਸ ਦੇ ਹਿਰਦੇ 'ਚ ਖਿੱਚ ਪੈਦਾ ਹੁੰਦੀ ਹੈ ਅਤੇ ਜੋ ਮਨੁੱਖ ਰਣਖੇਤਰ ਨੂੰ ਮੱਲ ਬਹਿੰਦਾ ਹੈ ਕਿ ਹੁਣ ਮਨੁੱਖਾ-ਜਨਮ ਵਿਸ਼ੇ-ਵਿਕਾਰਾਂ ਤੇ ਬੁਰਾਈਆਂ ਨਾਲ ਲੜਨ ਦਾ ਇਕ ਸਬੱਬ, ਇਕ ਸੁਅਵਸਰ ਹੈ, ਉਹੀ ਮਨੁੱਖ ਸਹੀ ਅਰਥਾਂ 'ਚ ਸੂਰਮਾ ਹੈ।

ਭਗਤ ਜੀ ਸੂਰਮੇ ਦੀ ਇਕ ਹੋਰ ਭੀ ਕਸਵੱਟੀ ਵੱਲ ਸਾਡਾ ਧਿਆਨ ਦਿਵਾਉਂਦੇ ਹੋਏ ਫੁਰਮਾਉਂਦੇ ਹਨ ਕਿ ਹਾਂ, ਸੂਰਮਾ ਉਸ ਨੂੰ ਵੀ ਪਛਾਣਿਆ ਜਾਵੇ ਜੋ ਗਰੀਬਾਂ ਅਰਥਾਤ ਨਿਮਾਣਿਆਂ, ਨਿਤਾਣਿਆਂ ਦੇ ਵਾਸਤੇ ਲੜਦਾ ਹੈ ਅਰਥਾਤ ਜਦੋਂ ਕੋਈ ਸਮਾਜਿਕ ਰਾਜਨੀਤਿਕ ਨਿਜ਼ਾਮ ਨਿਰਧਨਾਂ ਦੇ ਮੂਲ ਹੱਕ ਖੋਹ ਲੈਂਦਾ ਹੈ ਤੇ ਉਹ ਬੇਵਸੀ ਦੀ ਅਵਸਥਾ 'ਚ ਹੁੰਦੇ ਹਨ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਖੋਹੇ ਗਏ ਹੱਕ ਮੁੜ ਦਿਵਾਉਣ ਵਾਸਤੇ ਉਹ ਟੋਟੇ-ਟੋਟੇ ਹੋ ਕੇ ਸ਼ਹੀਦ ਹੋ ਜਾਂਦਾ ਹੈ ਪਰ ਕਦੇ ਵੀ ਰਣਖੇਤਰ ਨਹੀਂ ਛੱਡਦਾ। ਇਹੀ ਧਰਮ ਦਾ ਮਾਰਗ ਹੈ। ਇਹੀ ਸੂਰਮੇ ਦੀ ਕਸਵੱਟੀ ਹੈ।

■

ਸੰਪਾਦਕੀ

# ਕਿਰਤਿ ਵਿਰਤਿ ਕਰਿ ਧਰਮ ਦੀ...

*ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿੰਨ ਪ੍ਰਮੁੱਖ ਸਿਧਾਂਤਾਂ ’ਤੇ ਸਿੱਖ ਧਰਮ ਦੀ ਸਥਾਪਨਾ ਕੀਤੀ। ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ਦੇ ਇਨ੍ਹਾਂ ਸਿਧਾਂਤਾਂ ਨੇ ਸਮਾਜ ਵਿਚ ਜ਼ਿਕਰਯੋਗ ਕ੍ਰਾਂਤੀ ਲਿਆਂਦੀ। ਨਾਮ ਜਪਣ ਦੇ ਸਿਧਾਂਤ ’ਤੇ ਡੂੰਘਾਈ ਨਾਲ ਵਿਚਾਰਦਿਆਂ ਭਗਤੀ ਲਹਿਰ ਵਿਚ ਆਈ ਕ੍ਰਾਂਤੀ ਸਹਿਜੇ ਹੀ ਮਹਿਸੂਸ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਲਈ ਨਾਮ ਜਪਣ ਦਾ ਸਿਧਾਂਤ ਘਰ-ਬਾਰ ਤਿਆਗ ਕੇ ਜੰਗਲਾਂ ਵਿਚ ਵਿਚਰਨਾ, ਕਰਮ ਕਾਂਡ ਕਰਨੇ ਜਾਂ ਕਿਸੇ ਵੀ ਰੂਪ ਵਿਚ ਸਮਾਜ ’ਤੇ ਬੋਝ ਬਣਨਾ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਜਪਣ ਦੇ ਸਿਧਾਂਤ ਦੀਆਂ ਜੜ੍ਹਾਂ ਉੱਤਰੀ ਭਾਰਤ ਵਿਚ ਉਪਜੀ ਭਗਤੀ ਲਹਿਰ ਵਿਚ ਹਨ। ਭਗਤੀ ਲਹਿਰ ਦੀ ਉਤਪਤੀ ਮੁੱਖ ਤੌਰ ’ਤੇ ਬਾਹਰੀ ਹਮਲਾਵਰਾਂ ਤੇ ਕਥਿਤ ਧਰਮ ਆਗੂਆਂ ਦੁਆਰਾ ਲੋਕਾਈ ਦੀ ਕੀਤੀ ਜਾਂਦੀ ਲੁੱਟ-ਪੁੱਟ ਦੇ ਵਿਰੋਧ ਵਿੱਚੋਂ ਹੋਈ ਹੈ। ਲੁੱਟੀ-ਪੁੱਟੀ ਜਾਂਦੀ ਲੋਕਾਈ ਨੂੰ ਜਾਗ੍ਰਿਤ ਕਰਨ ਲਈ ਕੁਝ ਚੇਤਨ ਤੇ ਸੰਵੇਦਨਸ਼ੀਲ ਸ਼ਖ਼ਸੀਅਤਾਂ ਅੱਗੇ ਆਈਆਂ। ਇਹ ਸ਼ਖ਼ਸੀਅਤਾਂ ਹੀ ਲੋਕਾਂ ਦੇ ਪਿਆਰ ਤੇ ਸਤਿਕਾਰ ਨਾਲ ਲਬਰੇਜ਼ ਭਗਤਾਂ ਵਜੋਂ ਪ੍ਰਸਿੱਧ ਹੋਈਆਂ। ਇਨ੍ਹਾਂ ਨੇ ਲੋਕਾਈ ਦੇ ਦੁੱਖ-ਦਰਦ ਦੂਰ ਕਰਨ ਲਈ ਪਰਮਾਤਮਾ ਦੀ ਪ੍ਰੇਮਾ-ਭਗਤੀ ਦੀ ਓਟ ਪ੍ਰਦਾਨ ਕਰਵਾ ਕੇ, ਕਿਰਤ ਕਰਨ ਦੀ ਪ੍ਰੇਰਣਾ ਨਾਲ ਸਮਾਜ-ਸੁਧਾਰ ਲਿਆਉਣ ਵਿਚ ਸਫਲਤਾ ਪ੍ਰਾਪਤ ਕੀਤੀ। ਇਹ ਕੋਈ ਅਸਾਨ ਰਸਤਾ ਨਹੀਂ ਸੀ। ਭਗਤੀ ਲਹਿਰ ਦੇ ਸੰਚਾਲਕਾਂ ਨੂੰ ਇਸ ਰਸਤੇ ’ਤੇ ਚੱਲਦਿਆਂ ਪੈਰ-ਪੈਰ ’ਤੇ ਅਨੇਕਾਂ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ। ਇਸ ਲਹਿਰ ਦੇ ਸੰਚਾਲਕ ਜਾਤ-ਪਾਤ, ਊਚ-ਨੀਚ ਤੇ ਅਰਾਮ ਭਰੀ ਜ਼ਿੰਦਗੀ ਤੋਂ ਕੋਹਾਂ ਦੂਰ ਸਨ। ਅਖੌਤੀ ਸਵਰਨ ਜਾਤਾਂ, ਸਾਧਨ-ਸੰਪੰਨ ਲੋਕਾਂ ਅਤੇ ਸਥਾਪਿਤ ਅਖੌਤੀ ਪੁਜਾਰੀ ਵਰਗ ਦਾ ਸਖ਼ਤ ਵਿਰੋਧ ਇਨ੍ਹਾਂ ਲਈ ਮੁੱਖ ਚੁਣੌਤੀ ਸੀ। ਅੰਤ ਨੂੰ ਜਿੱਤ ਮਿਹਨਤੀ ਵਰਗ ਦੇ ਇਨ੍ਹਾਂ ਭਗਤ ਸਾਹਿਬਾਨ ਦੀ ਹੀ ਹੋਈ ਤੇ ਚਾਰੇ ਪਾਸੇ ਜੈ-ਜੈਕਾਰ ਫੈਲ ਗਈ। ਇਨ੍ਹਾਂ ਭਗਤਾਂ ਵਿੱਚੋਂ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਦੀ ਬਾਣੀ ਵਿੱਚੋਂ ਠੋਸ ਹਕੀਕਤਾਂ ਜ਼ਾਹਿਰ ਹੁੰਦੀਆਂ ਦੇਖੀਆਂ ਸੁਣੀਆਂ ਜਾ ਸਕਦੀਆਂ ਹਨ। ਭਗਤੀ ਲਹਿਰ ਦੇ ਸੰਚਾਲਕ ਭਗਤ ਸਾਹਿਬਾਨ ਸਾਨੂੰ ਕਦੇ ਵੀ ਵਿਹਲੜ ਵਰਗ ਦੀ ਗੱਲ ਕਰਦੇ ਨਜ਼ਰ ਨਹੀਂ ਆਉਂਦੇ। ਇਹ ਹਰ ਸਮੇਂ ਆਪਣੀ ਕਿਰਤ ਵਿਚ ਮਸਤ ਇਕ ਅਕਾਲ ਪੁਰਖ ਦੀ ਪ੍ਰੇਮਾ-ਭਗਤੀ ਵਿਚ ਲੀਨ ਹੀ ਪ੍ਰਤੀਤ ਹੁੰਦੇ ਹਨ। ਇਹ ਅਖੌਤੀ ਪੁਜਾਰੀ ਵਰਗ ਦੇ ਦਿਖਾਵੇ ਮਾਤਰ ਪੂਜਾ ਉਪਾਸਨਾ ਤੇ ਦਾਨ-ਦਕਸ਼ਨਾਂ ’ਤੇ ਟੇਕ ਰੱਖਣ*

ਦੀ ਪ੍ਰਵਿਰਤੀ ਦਾ ਡੱਟ ਕੇ ਵਿਰੋਧ ਕਰਦੇ ਹਨ। ਭਗਤ ਸਾਹਿਬਾਨ ਲੋਕਾਈ ਲਈ ਉੱਚਾ-ਸੁੱਚਾ ਮਾਡਲ ਪੇਸ਼ ਕਰਕੇ ਕਿਰਤੀ ਦੀ ਮਹਾਨਤਾ ਨੂੰ ਦਰਸਾਉਂਦੇ ਹਨ। ਭਗਤ ਕਬੀਰ ਜੀ ਤਾਣੀ ਤਣਦਿਆਂ, ਭਗਤ ਨਾਮਦੇਵ ਜੀ ਕੱਪੜੇ ਰੰਗਦਿਆਂ, ਭਗਤ ਰਵਿਦਾਸ ਜੀ ਜੁੱਤੀਆਂ ਗੰਢਦਿਆਂ ਨਾਮ ਰੰਗ ਵਿਚ ਰੱਤੇ ਰਹਿੰਦੇ ਹਨ। ਉਨ੍ਹਾਂ ਦੀ ਕਿਰਤ ਕਮਾਈ, ਭਗਤੀ ਸਾਧਨਾਂ ਵਿਚ ਕੋਈ ਵਿਘਨ ਨਹੀਂ ਪਾਉਂਦੀ, ਸਗੋਂ ਸਮਾਜ ਉਸਾਰੀ ਵਿਚ ਅਹਿਮ ਯੋਗਦਾਨ ਪਾਉਂਦੀ ਹੈ।

ਗੁਰੂ ਸਾਹਿਬਾਨ ਖੁਦ ਗ੍ਰਿਹਸਤੀ ਸਨ। ਉਨ੍ਹਾਂ ਨੂੰ ਇਸ ਗੱਲ ਦਾ ਪੂਰਨ ਗਿਆਨ ਸੀ ਕਿ ਮਨਮੁਖ ਵੈਰਾਗ ਦੀ ਮਾਮੂਲੀ ਜਿਹੀ ਲਹਿਰ ਦੇ ਵੱਸ ਹੋ ਕੇ ਆਪਣਾ ਘਰਬਾਰੀ ਜੀਵਨ ਤਿਆਗ ਕੇ ਪੇਟ ਭਰਨ ਲਈ ਹੋਰਨਾਂ 'ਤੇ ਬੋਝ ਬਣ ਜਾਂਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥

ਗੁਰੂ ਸਾਹਿਬਾਨ ਨੇ ਸਮਾਜ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਸਮਝਦਿਆਂ ਕਿਰਤ ਕਮਾਈ ਨੂੰ ਗੁਰਮਤਿ ਜੀਵਨ-ਦਰਸ਼ਨ ਦਾ ਪ੍ਰਧਾਨ ਤੱਤ ਬਣਾ ਦਿੱਤਾ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਸਾਧਕ ਲਈ ਨਿਯਮ ਕਾਇਮ ਕਰ ਦਿੱਤਾ।

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥

ਭਗਤ ਕਬੀਰ ਜੀ ਨੇ ਵੀ, ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦੇ ਨਾਲ ਵਿਚਾਰ-ਵਟਾਂਦਰਾ ਕਰਦਿਆਂ ਇਹੋ ਸਪਸ਼ਟ ਕੀਤਾ ਹੈ ਕਿ :

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਗੁਰਮਤਿ-ਭਗਤੀ ਦਾ ਉਦੇਸ਼ ਕਿਸੇ ਤਰ੍ਹਾਂ ਦੇ ਵਿਹਲੜਾਂ ਦਾ ਦਲ ਖੜ੍ਹਾ ਕਰਨਾ ਨਹੀਂ ਸੀ। ਗੁਰਮਤਿ-ਭਗਤੀ ਸਮਾਜ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਸਮਝਦੀ ਸੀ। ਇਸ ਲਈ ਗੁਰੂ ਸਾਹਿਬਾਨ ਨੇ ਸਮਾਜ ਤੋਂ ਭਗੌੜਾ ਕਰਨ ਵਾਲੀ ਬਿਰਤੀ ਨੂੰ ਖਤਮ ਕਰ ਕੇ ਕਿਰਤ ਕਰਨ ਦੇ ਸਿਧਾਂਤ ਦੀ ਸਥਾਪਨਾ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥

ਸ੍ਰੀ ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂ ਸਾਹਿਬਾਨ ਨੇ ਸਮਾਜ ਨੂੰ ਯੁੱਗਾਂ-ਯੁੱਗਾਂਤਰਾਂ

ਤਕ ਸੇਧ ਦੇਣ ਲਈ ਇਨ੍ਹਾਂ ਸਿਧਾਂਤਾਂ ਨੂੰ ਆਪਣੇ ਜੀਵਨ ਵਿਚ ਧਾਰਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਪਾਰ, ਨੌਕਰੀ, ਖੇਤੀ ਆਦਿ ਵਰਗੀ ਕਿਰਤ ਨੂੰ ਜੀਵਨ ਵਿਚ ਧਾਰਨ ਕੀਤਾ। ਗੁਰੂ ਸਾਹਿਬਾਨ ਨੇ ਆਪਣੀ ਬਾਣੀ ਦੇ ਨਾਲ ਹੋਰ ਮਹਾਂਪੁਰਸ਼ਾਂ ਦੀ ਬਾਣੀ ਵੀ ਸੰਭਾਲੀ। ਇਹੋ ਬਾਣੀ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਾਰੀ ਦੁਨੀਆਂ ਨੂੰ ਚਾਨਣ ਵੰਡ ਰਹੀ ਹੈ। ਨਾਮ ਜਪਦਿਆਂ ਕੀਤੀ ਸੱਚੀ-ਸੁੱਚੀ ਕਿਰਤ ਨੂੰ ਵੰਡ ਕੇ ਛਕਣ ਅਰਥਾਤ ਆਪਣੀ ਕਮਾਈ ਵਿੱਚੋਂ ਵਿਤ ਅਨੁਸਾਰ ਲੋੜਵੰਦਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨਾ ਵੀ ਸਿੱਖ ਧਰਮ ਦਾ ਪ੍ਰਮੁੱਖ ਸਿਧਾਂਤ ਹੈ। ਸਿੱਖ ਧਰਮ ਵਿਚ ਘਾਲਣਾ ਕਰਨ ਦੇ ਨਾਲ-ਨਾਲ ਇਹ ਵੀ ਜ਼ਰੂਰੀ ਹੈ ਕਿ ਲੋੜ ਤੋਂ ਵੱਧ ਧਨ-ਸੰਪਤੀ ਇਕੱਠੀ ਨਹੀਂ ਕਰਨੀ ਚਾਹੀਦੀ। ਲੋੜ ਤੋਂ ਵੱਧ ਸਮੱਗਰੀ ਲੋੜਵੰਦਾਂ ਵਿਚ ਵੰਡ ਦੇਣੀ ਵਾਜ਼ਬ ਹੈ। ਅਜਿਹਾ ਕਰਨ ਨਾਲ ਹੀ ਮਨੁੱਖ ਵਾਸਤਵਿਕਤਾ ਦੇ ਭੇਦ ਨੂੰ ਸਮਝ ਸਕਦਾ ਹੈ। ਲੰਗਰ ਪ੍ਰਥਾ 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' ਦੇ ਸਿਧਾਂਤ ਦੀ ਪ੍ਰੋੜਤਾ ਕਰਦੀ ਹੈ। ਬਾਬਾ ਬੰਦਾ ਸਿੰਘ ਬਹਾਦਰ ਅਤੇ ਮਿਸਲਾਂ ਦੇ ਸਮੇਂ ਵਾਹੀਕਾਰਾਂ ਨੂੰ ਜ਼ਮੀਨ ਦੀ ਮਾਲਕੀ ਦੇ ਹੱਕ ਦੇਣਾ ਇਸੇ ਸਿਧਾਂਤ ਦੀ ਪ੍ਰੋੜਤਾ ਕਰਦਾ ਹੈ। ਅੱਜ ਸਾਨੂੰ ਲੋੜ ਹੈ ਕਿ ਸਿੱਖੀ ਦੇ ਇਨ੍ਹਾਂ ਸਿਧਾਂਤਾਂ ਨੂੰ ਸਮਝੀਏ। ਕਿਰਤ ਤੋਂ ਦੂਰ ਹੁੰਦੀ ਜਾ ਰਹੀ ਲੋਕਾਈ ਨੂੰ ਨਾਮ ਜਪਦਿਆਂ, ਸੱਚੀ-ਸੁੱਚੀ ਕਿਰਤ ਕਰਦਿਆਂ, ਵੰਡ ਕੇ ਛਕਣ ਦੇ ਸਿਧਾਂਤ 'ਤੇ ਪਹਿਰਾ ਦੇਣ ਦੀ ਵਿਸ਼ੇਸ਼ ਲੋੜ ਹੈ। ਵਿਹਲੜ, ਭੇਖਧਾਰੀ ਲੋਕਾਂ ਦੀ ਮਾਇਆ 'ਤੇ ਟੇਕ ਰੱਖਣ ਵਾਲੇ ਅਖੌਤੀ ਸਾਧਾਂ ਦਾ ਵਿਰੋਧ ਕਰ ਕੇ ਗੁਰੂ ਭਗਤਾਂ ਵੱਲੋਂ ਬਖ਼ਸ਼ੇ ਅਮੀਰ ਸਿਧਾਂਤ 'ਤੇ ਡੱਟ ਕੇ ਪਹਿਰਾ ਦੇਣਾ ਸਮੇਂ ਦੀ ਲੋੜ ਹੈ।

ਇਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰ ਲੱਗਾ ਹੋਇਆ ਸੀ। ਗੁਰੂ ਜੀ ਸੰਗਤਾਂ ਨੂੰ ਸਿੱਖੀ ਦਾ ਉਪਦੇਸ਼ ਦੇ ਰਹੇ ਸਨ। ਵਿਚਾਰ-ਵਟਾਂਦਰਾ ਕਰਦਿਆਂ ਅਚਾਨਕ ਗੁਰੂ ਜੀ ਨੂੰ ਪਿਆਸ ਮਹਿਸੂਸ ਹੋਈ ਤਾਂ ਉਨ੍ਹਾਂ ਨੇ ਪਾਣੀ ਪੀਣ ਦੀ ਇੱਛਾ ਪ੍ਰਗਟ ਕੀਤੀ। ਨੇੜੇ ਹੀ ਬੈਠਾ ਇਕ ਸੁੰਦਰ ਨੌਜਵਾਨ ਭੱਜਾ-ਭੱਜਾ ਆਇਆ ਤੇ ਗਿਲਾਸ ਨੂੰ ਚੰਗੀ ਤਰ੍ਹਾਂ ਸਾਫ਼ ਕਰ ਕੇ ਸਵੱਛ ਸੀਤਲ ਜਲ ਨਾਲ ਭਰ ਲਿਆਇਆ। ਜਦ ਉਸ ਨੇ ਬੜੇ ਹੀ ਸਤਿਕਾਰ ਨਾਲ ਗੁਰੂ ਜੀ ਅੱਗੇ ਜਲ ਦਾ ਭਰਿਆ ਗਿਲਾਸ ਪੇਸ਼ ਕੀਤਾ ਤਾਂ ਅਚਾਨਕ ਗੁਰੂ ਜੀ ਦੀ ਨਜ਼ਰ ਉਸ ਦੇ ਹੱਥਾਂ 'ਤੇ ਪਈ। ਗੁਰੂ ਜੀ ਨੇ ਉਸ ਨੌਜਵਾਨ ਨੂੰ ਪੁੱਛਿਆ ਕਿ ਉਹ ਕੀ ਕੰਮ ਕਰਦਾ ਹੈ। ਨੌਜਵਾਨ ਨੇ ਜਵਾਬ ਦਿੱਤਾ, 'ਜੀ ਕੰਮ ਕਰਨ ਦੀ ਕਦੇ ਲੋੜ ਹੀ ਨਹੀਂ ਪਈ, ਘਰ ਵਿਚ ਨੌਕਰ-ਚਾਕਰ ਹਨ, ਵਾਧੂ ਜ਼ਮੀਨ-ਜਾਇਦਾਦ ਹੈ।' ਨੌਜਵਾਨ ਦਾ ਜਵਾਬ ਸੁਣ ਗੁਰੂ ਜੀ ਨੇ ਉਸ ਦੇ ਹੱਥੋਂ ਪਾਣੀ ਪੀਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ, ਜੋ ਹੱਥ ਕਿਰਤ ਨਹੀਂ ਕਰਦੇ, ਉਨ੍ਹਾਂ ਹੱਥੋਂ ਖਾਣਾ-ਪੀਣਾ ਹਰਾਮ ਹੈ।

■

# ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ

*-ਡਾ. ਮਨਮੋਹਨ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਹਰ ਪੰਗਤੀ ਸੰਗੀਤ ਅਤੇ ਸਾਹਿਤਕ ਗੁਣਾਂ ਨਾਲ ਭਰਪੂਰ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਆਤਮਿਕ ਉਸਾਰੀ ਦੇ ਨਾਲ ਸਮਾਜਿਕ ਉਸਾਰੀ ਦਾ ਵਿਸ਼ਾ ਵੀ ਲਿਆ ਗਿਆ ਹੈ। ਇਸੇ ਲਈ ਵਿਸ਼ੇ ਦੇ ਪੱਖੋਂ ਇਹ ਬਾਣੀ ਮਹਾਨ ਹੈ। ਇਸ ਤੋਂ ਬਿਨਾਂ ਗੁਰੂ ਸਾਹਿਬ ਦੀ ਬਾਣੀ ਵਿਚ ਸੱਚ, ਸੰਤੋਖ, ਨਿਮਰਤਾ, ਪਰਮਾਤਮਾ ਪਿਤਾ ਸਮਾਨ ਹੈ। ਮਨੁੱਖੀ ਭਰਾਤਰੀ ਭਾਵ, ਸੰਜਮ, ਦਇਆ, ਤਨ-ਮਨ ਦੀ ਪਵਿੱਤਰਤਾ, ਆਤਮਾ ਤੇ ਪਰਮਾਤਮਾ ਦੀ ਖੋਜ, ਮਰਦ ਤੇ ਇਸਤਰੀ ਦੀ ਬਰਾਬਰੀ ਤੋਂ ਬਿਨਾਂ ਹੋਰ ਵੀ ਉੱਚੇ-ਸੁੱਚੇ ਵਿਚਾਰ ਬਾਣੀ ਵਿੱਚੋਂ ਮਿਲਦੇ ਹਨ। ਭਾਵੇਂ ਜ਼ੋਰ ਪ੍ਰਭੂ ਭਗਤੀ 'ਤੇ ਦਿੱਤਾ ਹੈ ਪਰ ਭਗਤੀ ਭਾਵ ਦੇ ਨਾਲ-ਨਾਲ ਹੱਥਾਂ ਦੀ ਕੀਤੀ ਹੋਈ ਕਮਾਈ ਨੂੰ ਵੀ ਧਾਰਮਿਕ ਸਿੱਖਿਆ ਦਾ ਅੰਗ ਬਣਾਇਆ ਹੈ। ਕਿਰਤ ਕਰ ਕੇ ਵੰਡ ਛਕਣਾ, ਗੁਰੂ ਸਾਹਿਬ ਦਾ ਬੁਨਿਆਦੀ ਸਿਧਾਂਤ ਹੈ। ਘਰ-ਬਾਰ ਨੂੰ ਤਿਆਗ ਕੇ ਆਪ ਵੈਰਾਗੀ ਨਹੀਂ ਬਣੇ, ਸਗੋਂ ਉਪਦੇਸ਼ ਦਿੱਤਾ ਹੈ ਕਿ ਕੇਵਲ ਘਰ-ਬਾਰ ਹੀ ਅਜਿਹਾ ਜੀਵਨ ਹੈ ਜਿਸ ਵਿਚ ਰਹਿ ਕੇ ਮਨੁੱਖ ਲੋੜਵੰਦਾਂ ਦੀ ਸਹਾਇਤਾ ਕਰ ਸਕਦਾ ਹੈ।

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਇਸ ਲਈ ਉਨ੍ਹਾਂ ਨੇ ਘਾਲ ਕਮਾਈ ਦੇ ਰਾਹ ਨੂੰ ਸਲਾਹਿਆ ਹੈ। ਉਨ੍ਹਾਂ ਦਾ ਇਹ ਸਿਧਾਂਤ ਕਿੰਨਾ ਆਧੁਨਿਕ ਵੀ ਹੈ ਅਤੇ ਸਮਾਜ ਨੂੰ ਬਲਵਾਨ ਪ੍ਰੇਰਨਾ ਵੀ ਦਿੰਦਾ ਹੈ ਕਿ:

*- ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥*
*ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥*
*ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਭਾਵ ਗਿਆਨ ਤੋਂ ਖਾਲੀ ਭੁੱਖੇ ਅਖੌਤੀ ਮੌਲਵੀ ਚੜ੍ਹਾਵੇ ਦੀ ਖਾਤਰ ਘਰ ਨੂੰ ਮਸੀਤ ਬਣਾ ਲੈਂਦੇ ਹਨ। ਜੋ ਨਿਖੱਟੂ ਹੈ, ਵਿਹਲੜ ਹੈ, ਦਸਾਂ ਨਹੁੰਆਂ ਦੀ ਕਮਾਈ ਨਹੀਂ ਕਰਦਾ, ਸੋ ਜੋਗੀ ਬਣ ਜਾਂਦਾ ਹੈ, ਮੁੰਦਰਾਂ ਪਾ ਲੈਂਦਾ ਹੈ, ਆਪਣੇ ਆਪ ਨੂੰ ਫਕੀਰ ਸਮਝ ਲੈਂਦਾ ਹੈ ਅਤੇ ਕਹਿਣ ਮਾਤਰ ਹੀ ਜਾਤ-ਭੇਦ ਗੁਆ ਦਿੰਦਾ ਹੈ। ਗੁਰੂ ਪੀਰ ਸਦਾ ਕੇ ਮੰਗਣ ਜਾਂਦੇ ਹਨ। ਅਜਿਹਿਆਂ ਦੇ ਕਦੇ ਵੀ ਪਿੱਛੇ ਨਾ ਜਾਵੋ। ਪਰਮਾਤਮਾ ਨੂੰ ਤਾਂ ਅਸਲ ਵਿਚ ਉਹ ਪਹਿਚਾਣਦੇ ਹਨ, ਜੋ ਆਪਣੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਖਾਂਦੇ ਹਨ ਅਤੇ ਆਪਣੇ ਹੱਥੋਂ ਹੋਰ ਲੋੜਵੰਦਾਂ ਨੂੰ ਦਾਨ ਕਰਦੇ ਹਨ। ਲੋਕਾਂ ਲਈ ਜਿਊਣਾ ਹੀ ਅਸਲ ਦਾਨ ਹੈ। ਦੀਨ ਦੁਖੀ ਦੀ ਦਸ਼ਾ ਵੇਖ ਕੇ ਆਪ ਦੁਖੀ ਹੋਣਾ, ਹੱਥ ਰੱਖਣਾ, ਘਾਲ ਕਮਾਈ ਕਰ

**# ੮੯੭, ਫੇਜ਼ ੧੦, ਮੋਹਾਲੀ।*

ਕੇ ਕਿਛੁ ਹਥਹੁ ਦੇਣਾ ਤਾਂ ਜੋ ਉਸ ਨੂੰ ਠੀਕ ਰਾਹ ਮਿਲ ਜਾਏ। ਮਾੜਾ ਧੰਦਾ ਨਾ ਕੀਤਾ ਜਾਏ, ਸਗੋਂ ਕਿਰਤ ਹੀ ਕੀਤੀ ਜਾਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹਾ ਜੀਵਨ ਬਿਤਾ ਕੇ ਵੇਖਿਆ ਹੈ। ਮੋਦੀਖਾਨੇ ਦੀ ਕਾਰ ਕੀਤੀ, ਤੇਰਾ-ਤੇਰਾ ਕਹਿ ਕੇ ਪੂਰਾ ਹੱਕ ਦਿੱਤਾ। ਆਪ ਦਾ ਵਿਚਾਰ ਸੀ ਕਿ ਕਿਰਤ ਕਰ ਕੇ ਦੇਹੀ ਸੁੱਚੀ ਹੁੰਦੀ ਹੈ। ਆਪ ਅਕਾਲ ਪੁਰਖ ਦੇ ਨਾਮ ਦਾ ਜਾਪ ਕਰਨ ਦੇ ਨਾਲ-ਨਾਲ ਆਉਂਦੇ ਜਾਂਦੇ ਲੋੜਵੰਦਾਂ ਦੀ ਸੇਵਾ ਵੀ ਕਰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਕਿਰਤ ਦੀ ਵੱਡੀ ਮਹਾਨਤਾ ਹੈ। ਹੱਥੀਂ ਕਮਾਈ ਨਾ ਕਰਨਾ ਚੰਗੀ ਗੱਲ ਨਹੀਂ। ਗੁਰੂ ਸਾਹਿਬ ਦਾ ਨਿਸ਼ਚਾ ਸੀ ਕਿ ਦਸ ਨਹੁੰਆਂ ਦੀ ਕਿਰਤ ਹੀ ਮਨੁੱਖ ਵਿਚ ਆਤਮ ਵਿਸ਼ਵਾਸ ਅਤੇ ਖੁਸ਼ੀ ਦੀ ਭਾਵਨਾ ਪੈਦਾ ਕਰਦੀ ਹੈ। ਕਿਰਤੀ ਭਾਵਨਾ ਵਾਲੇ ਲੋਕ ਆਪ ਵੀ ਨਰੋਏ ਹੁੰਦੇ ਹਨ ਅਤੇ ਉਨ੍ਹਾਂ ਦਾ ਸਿਰਜਿਆ ਹੋਇਆ ਸਮਾਜ ਵੀ ਨਰੋਆ ਹੁੰਦਾ ਹੈ। ਗੁਰੂ ਜੀ ਆਪ ਵੀ ਕਿਰਤ ਕਰਦੇ ਸਨ ਅਤੇ ਕਿਰਤੀ ਸ਼੍ਰੇਣੀ ਦਾ ਮਾਣ ਕਰਦੇ ਸਨ। ਭਾਈ ਲਾਲੋ ਜੀ ਅਤੇ ਮਲਕ ਭਾਗੋ ਦੀ ਸਾਖੀ ਇਸੇ ਵਿਸ਼ੇ ਨੂੰ ਬਿਆਨ ਕਰਦੀ ਹੈ। ਮਾਲਕ ਭਾਗੋ ਦੇ ਭੋਜਨ ਵਿਚ ਜ਼ੁਲਮ ਸੀ, ਜ਼ਹਿਰ ਸੀ, ਗਰੀਬਾਂ ਦੀ ਨਪੀੜੀ ਹੋਈ ਜਿੰਦ ਦਾ ਲਹੂ ਸੀ, ਕਿਰਤੀ ਭਾਈ ਲਾਲੋ ਜੀ ਦੀ ਸੁੱਕੀ ਰੋਟੀ ਵਿਚ ਸਾਦਗੀ ਤੇ ਸਚਾਈ ਦਾ ਅੰਮ੍ਰਿਤ ਸੀ। ਕਿਰਤੀ ਸ਼੍ਰੇਣੀ ਦਾ ਸਮਾਜ ਪਵਿੱਤਰ ਹੈ। ਇਸ ਵਿਚ ਲੁੱਟ-ਖਸੁੱਟ ਦੀ ਥਾਂ ਨਹੀਂ ਹੈ। ਇਹ ਸੁਣ-ਦੇਖ ਕੇ ਮਲਕ ਭਾਗੋ ਨੂੰ ਹੋਸ਼ ਆਈ, ਪੁੱਛਦਾ ਹੈ, ਉਸ ਦਾ ਕਲਿਆਣ ਕਿਵੇਂ ਹੋਵੇ? ਗੁਰੂ ਸਾਹਿਬ ਨੇ ਫੁਰਮਾਇਆ ਕਿਰਤ ਦੀ ਜ਼ਿੰਦਗੀ ਅਰੰਭ ਕਰ, ਤਾਂ ਕਲਿਆਣ ਹੋਵੇਗਾ।

**ਚੜ੍ਹਿਆ ਸੋਧਣਿ ਧਰਤਿ ਲੁਕਾਈ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਕੀਤੀਆਂ। ਅੰਧ-ਵਿਸ਼ਵਾਸ ਅਤੇ ਭਰਮਾਂ ਦੇ ਹਨ੍ਹੇਰੇ 'ਚੋਂ ਲੋਕਾਂ ਨੂੰ ਕੱਢ ਕੇ ਗਿਆਨ ਦਾ ਉਪਦੇਸ਼ ਦਿੱਤਾ। ਉਦਾਸੀਆਂ ਵਿਚ ਵੀ ਸੱਚੀ-ਸੁੱਚੀ ਕਿਰਤ ਦੀ ਮਹਾਨਤਾ ਬਾਰੇ ਦੱਸਿਆ। ਆਪ ਦਾ ਉਪਦੇਸ਼ ਸੀ ਕਿ ਸੱਚੀ-ਸੁੱਚੀ ਕਿਰਤ ਕਰ ਕੇ ਗੁਜ਼ਾਰਾ ਕਰਨਾ ਚਾਹੀਦਾ ਹੈ। ਦੂਜਿਆਂ ਦਾ ਹੱਕ ਨਹੀਂ ਮਾਰਨਾ ਚਾਹੀਦਾ। ਆਪ ਫੁਰਮਾਉਂਦੇ ਹਨ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*
*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*
*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*
*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥* *(ਪੰਨਾ ੧੪੧)*

ਕਿਰਤ ਕਮਾਈ ਸਬੰਧੀ ਦੱਸਦੇ ਹਨ, ਦੂਜੇ ਦਾ ਹੱਕ ਖਾਣਾ, ਹਿੰਦੂ ਲਈ ਗਊ ਅਤੇ ਮੁਸਲਮਾਨਾਂ ਲਈ ਸੂਰ ਖਾਣ ਬਰਾਬਰ ਹੈ। ਗੁਰੂ ਅਤੇ ਪੀਰ ਤਾਂ ਹੀ ਸਹਾਇਤਾ ਕਰਨਗੇ ਜੇਕਰ ਦੂਜੇ ਦਾ ਹੱਕ ਨਾ ਖਾਇਆ ਜਾਵੇ। ਆਪ ਫੁਰਮਾਉਂਦੇ ਹਨ ਕਿ ਸਵਰਗ ਦੀ ਪ੍ਰਾਪਤੀ ਸਿਰਫ ਗੱਲਾਂ ਨਾਲ ਨਹੀਂ ਸਗੋਂ ਨੇਕ ਅਮਲਾਂ ਅਤੇ ਸੱਚੇ-ਸੁੱਚੇ ਜੀਵਨ ਨਾਲ ਹੀ ਹੁੰਦੀ ਹੈ।

ਕਿਰਤ ਕਰਨ ਦੇ ਨਾਲ-ਨਾਲ ਜੋ ਵੰਡ ਛਕਣ ਦੀ ਫ਼ਿਲਾਸਫ਼ੀ ਹੈ ਉਹ ਹੋਰ ਵੀ ਮਹਾਨ ਹੈ। ਇਹ ਗੱਲ ਸਮਾਜ ਦੀ ਇਕ ਆਧਾਰਸ਼ਿਲ੍ਹਾ ਹੈ। ਇਸੇ ਲਈ ਗੁਰੂ ਸਾਹਿਬ ਫੁਰਮਾਉਂਦੇ ਹਨ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਸੋ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਇਹ ਮਨੁੱਖੀ ਜੀਵਨ ਦਾ ਮਨੋਰਥ ਹੋਣਾ ਚਾਹੀਦਾ ਹੈ। ਜੇਕਰ ਇਸ ਸੁਨਹਿਰੀ ਸੰਦੇਸ਼ 'ਤੇ ਅਮਲ ਕਰੀਏ ਤਾਂ ਜ਼ਿੰਦਗੀ ਦਾ ਅਨੰਦ ਪ੍ਰਾਪਤ ਹੋ ਸਕਦਾ ਹੈ। ਸਵਾਦ ਹੋਰ ਹੈ, ਅਨੰਦ ਹੋਰ ਹੈ। ਅਨੰਦ ਤਾਂ ਉਹ ਮਾਨਸਿਕ ਅਵਸਥਾ ਹੈ ਜੋ ਸੱਚੀ-ਸੁੱਚੀ ਕਿਰਤ ਤੋਂ ਪ੍ਰਾਪਤ ਹੁੰਦਾ ਹੈ। ਕਿਰਤ ਕਰਨੀ ਜ਼ਰੂਰੀ ਹੈ। ਅਕਾਲ ਪੁਰਖ ਨੇ ਹੱਥ-ਪੈਰ ਦਿੱਤੇ ਹਨ। ਬਿਨਾਂ ਹਰਕਤ ਦੇ ਹੱਥ-ਪੈਰ ਨਿਕੰਮੇ ਹੋ ਜਾਂਦੇ ਹਨ। ਜਿਸ ਦਿਨ ਜੀਵ ਪੈਦਾ ਹੁੰਦਾ ਹੈ, ਕਿਰਤ ਕਰਨੀ ਉਸ ਦੇ ਜ਼ਿੰਮੇ ਲੱਗ ਜਾਂਦੀ ਹੈ। ਮਨੁੱਖ ਦੀ ਸਰੀਰਿਕ ਬਣਤਰ ਦਾ ਤਕਾਜ਼ਾ ਹੈ ਕਿ ਉਹ ਕਿਰਤ ਕਰੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਧਿਐਨ ਤੋਂ ਅਸੀਂ ਵੇਖ ਸਕਦੇ ਹਾਂ ਉਨ੍ਹਾਂ ਨੇ ਹੱਥਾਂ ਨਾਲ ਹਲ ਵੀ ਵਾਹੇ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਬਾ-ਅਮਲ ਦਾਰਸ਼ਨਿਕ ਸਨ ਜੋ ਆਪਣੇ ਉਪਦੇਸ਼ ਅਤੇ ਸੰਦੇਸ਼ ਨੂੰ ਲੋਕਾਂ ਦੇ ਸਾਹਮਣੇ ਅਮਲੀ ਰੂਪ ਵਿਚ ਪ੍ਰਚਾਰਦੇ ਸਨ। ਮਿਸ਼ਨ ਦੇ ਪ੍ਰਚਾਰ ਹਿਤ ਉਦਾਸੀਆਂ ਦੇ ਦੌਰਾਨ ਆਪ ਨੇ ਮਹਿਸੂਸ ਕੀਤਾ ਕਿ ਲੱਖਾਂ ਹੀ ਕਿਰਤੀ ਤੇ ਕਾਮੇ ਜਾਂ ਨੀਵੇਂ ਤਬਕੇ ਦੇ ਲੋਕ ਉਹ ਆਰਥਿਕਤਾ ਦੀ ਜਿੰਦ-ਜਾਨ ਹਨ ਪਰ ਅਮੀਰਾਂ ਦੇ ਜ਼ੁਲਮ ਹੇਠ ਦੱਬੇ ਪਏ ਸਹਿਕ ਰਹੇ ਹਨ ਅਤੇ ਇਹ ਅਮੀਰ ਲੋਕ ਆਪਣੇ ਸੁਆਰਥਾਂ ਲਈ ਕਿਰਤੀ ਕਾਮਿਆਂ ਨੂੰ ਲੁੱਟੀ ਜਾ ਰਹੇ ਹਨ। ਗੁਰੂ ਸਾਹਿਬ ਨੇ ਕਾਮਿਆਂ ਤੇ ਕਿਰਤੀਆਂ ਦੇ ਹੱਕ ਵਿਚ ਇਨਕਲਾਬੀ ਅਵਾਜ਼ ਬੁਲੰਦ ਕੀਤੀ। ਇਸੇ ਲਈ ਗੁਰੂ ਸਾਹਿਬ ਸਮਾਜ ਦੇ ਲਤਾੜੇ ਹੋਏ ਮਨੁੱਖਾਂ ਨਾਲ ਆਪਣਾ ਸੰਪੂਰਨ ਸੰਬੰਧ ਜੋੜਦੇ ਰਹੇ।ਆਪ ਦਾ ਇਹ ਵੀ ਵਿਚਾਰ ਹੈ ਕਿ ਪਾਪਾਂ ਰਾਹੀਂ ਮਾਇਆ ਜੋੜਨ ਵਾਲਾ ਮਨੁੱਖ ਮਨੁੱਖਤਾ ਨਾਲੋਂ ਦੂਰ ਹੋ ਜਾਂਦਾ ਹੈ ਪਰ ਮਰਨ ਮਗਰੋਂ ਦੌਲਤ ਸਾਥ ਨਹੀਂ ਦਿੰਦੀ। ਇਸੇ ਲਈ ਫੁਰਮਾਉਂਦੇ ਹਨ:

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (ਪੰਨਾ ੪੧੭)*

ਪਰ ਬੰਦਾ ਸਮਝਦਾ ਨਹੀਂ; ਝੂਠ ਫਰੇਬ, ਠੱਗੀ ਅਤੇ ਹੋਰ ਕਈ ਗਲਤ ਤਰੀਕਿਆਂ ਨਾਲ ਦੌਲਤ ਇਕੱਠੀ ਕਰਨ ਵਿਚ ਦੌੜਿਆ ਫਿਰਦਾ ਹੈ। ਅਜਿਹਾ ਮਨੁੱਖ ਅਧਿਆਤਮਿਕ ਤੇ ਰੱਬੀ ਬਖ਼ਸ਼ਿਸ਼ਾਂ ਤੋਂ ਵਾਂਝਾ ਹੈ। ਸਦਾਚਾਰ ਤੋਂ ਗਿਰ ਚੁੱਕਿਆ ਹੈ। ਲੋੜ ਹੈ ਸ੍ਰੀ ਗੁਰੂ ਨਾਨਕ ਸਾਹਿਬ ਦੀ ਫ਼ਿਲਾਸਫ਼ੀ ਅਤੇ ਉਨ੍ਹਾਂ ਦੇ ਅਮਲੀ ਜੀਵਨ ਨੂੰ ਅਪਣਾਉਣ ਦੀ। ਜੇ ਅਸੀਂ ਉਨ੍ਹਾਂ ਦੀ, ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣ ਦੀ ਫ਼ਿਲਾਸਫ਼ੀ ਨੂੰ ਅਪਣਾ ਲਈਏ ਤਾਂ ਸੰਕਟ ਭਰੇ ਸੰਸਾਰ ਵਿਚ ਸੁੱਖ ਤੇ ਸ਼ਾਂਤੀ ਮਿਲ ਸਕਦੀ ਹੈ। ਗੁਰੂ ਸਾਹਿਬ ਸਮਾਜ ਦੀਆਂ ਵੱਖ-ਵੱਖ ਸ਼੍ਰੇਣੀਆਂ ਨੂੰ ਅਧਿਆਤਮਿਕ ਜੀਵਨ ਦੀ ਜਾਚ ਦੱਸਦੇ ਹੋਏ, ਕਿਰਤ ਕਮਾਈ ਸਬੰਧੀ ਵੀ ਫੁਰਮਾਉਂਦੇ ਹਨ:

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥ (ਪੰਨਾ ੫੯੫)* ■

# ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਧਰਮ ਨੂੰ ਸੰਸਥਾਈ ਯੋਗਦਾਨ

*-ਡਾ. ਨਰਿੰਦਰ ਕੌਰ**

ਸ੍ਰੀ ਗੁਰੂ ਅਮਰਦਾਸ ਜੀ ਦਾ ਸਮਾਂ ਸਿੱਖ ਧਰਮ ਦੇ ਇਤਿਹਾਸ ਵਿਚ ਇਕ ਮੀਲ ਪੱਥਰ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਗੁਰਿਆਈ ਸਮਾਂ (੧੫੫੨-੧੫੭੪ ਈ: ਤਕ) ਸਿੱਖ ਧਰਮ ਦੀ ਪ੍ਰਗਤੀ ਤੇ ਪਾਸਾਰ ਦਾ ਸਮਾਂ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਬੁਨਿਆਦ ਰੱਖੀ ਅਤੇ ਫਿਰ ਉਸ ਨੂੰ ਅੱਗੇ ਤੋਰਨ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੋ ਕਾਰਜ ਅਰੰਭੇ, ਉਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਨੇਪਰੇ ਚਾੜ੍ਹਿਆ। ਸ੍ਰੀ ਗੁਰੂ ਅਮਰਦਾਸ ਜੀ ਦੀ ਸਿੱਖ ਧਰਮ ਨੂੰ ਦੇਣ ਦੇ ਸਬੰਧ ਵਿਚ ਡਾ. ਇੰਦੂ ਭੂਸ਼ਣ ਬੈਨਰਜੀ ਲਿਖਦੇ ਹਨ, "ਸ੍ਰੀ ਗੁਰੂ ਅਮਰਦਾਸ ਜੀ ਦੇ ਅਧੀਨ ਸਿੱਖ ਧਰਮ ਨੇ ਆਪਣੀ ਇਕ ਵੱਖਰੀ ਹੋਂਦ ਵਿਕਸਿਤ ਕੀਤੀ। ਸਿੱਖ ਧਰਮ ਨੂੰ ਇਕ ਅਲੱਗ ਸੰਸਥਾ ਦਾ ਸਰੂਪ ਪ੍ਰਾਪਤ ਹੋ ਗਿਆ ਅਤੇ ਉਸ ਵਿਚ ਪੁਰਾਣੇ ਰੀਤੀ ਰਿਵਾਜ ਅਤੇ ਰਸਮਾਂ ਦੀ ਥਾਂ ਨਵੇਂ ਰੀਤੀ ਰਿਵਾਜ ਸ਼ੁਰੂ ਕੀਤੇ ਗਏ।" ਜਦੋਂ ਸ੍ਰੀ ਗੁਰੂ ਅਮਰਦਾਸ ਜੀ ਗੁਰਗੱਦੀ ਉੱਤੇ ਬੈਠੇ ਤਾਂ ਉਨ੍ਹਾਂ ਦੇ ਸਾਹਮਣੇ ਸਭ ਤੋਂ ਵੱਡੀ ਸਮੱਸਿਆ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਸਿੱਖ ਲਹਿਰ ਨੂੰ ਸਥਿਰ ਰੱਖਣ ਤੇ ਅੱਗੇ ਵਧਾਉਣ ਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ-ਪ੍ਰਦੇਸ ਵਿਚ ਜਾ ਕੇ ਲੋਕਾਂ ਨੂੰ ਹਲੂਣਿਆ ਅਤੇ ਜਾਗ੍ਰਿਤ ਕੀਤਾ। ਉਨ੍ਹਾਂ ਨੂੰ ਆਪਣੇ ਸਮੇਂ ਦੇ ਧਾਰਮਿਕ, ਸਮਾਜਿਕ ਤੇ ਰਾਜਸੀ ਦੰਭੀਆਂ ਅਤੇ ਜਾਬਰਾਂ ਵਿਰੁੱਧ ਬਲਵਾਨ ਅਵਾਜ਼ ਬੁਲੰਦ ਕਰਨੀ ਪਈ ਸੀ। ਇਕ ਪਾਸੇ ਉਨ੍ਹਾਂ ਨੇ ਲੋਕਾਂ ਨੂੰ ਅਜਿਹੇ ਦੰਭੀਆਂ ਆਦਿਕ ਤੋਂ ਸੁਚੇਤ ਕੀਤਾ ਤੇ ਦੂਜੇ ਪਾਸੇ ਨਵੇਂ ਜੀਵਨ ਦੀ ਸਿਖਲਾਈ ਦਿੱਤੀ। ਪੁਰਾਣੇ ਨੂੰ ਢਾਹੁਣਾ ਅਤੇ ਨਵੇਂ ਨੂੰ ਉਸਾਰਨਾ ਹਰ ਕ੍ਰਾਂਤੀਕਾਰੀ ਦਾ ਦੋਹਰਾ ਕਰਤੱਵ ਹੁੰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਕਾਰਜ ਖੇਤਰ ਬਹੁਤ ਵਿਸ਼ਾਲ ਸੀ। ਉਨ੍ਹਾਂ ਨੇ ਥਾਂ-ਥਾਂ ਨਵੇਂ ਜੀਵਨ ਦੇ ਬੀਜ ਖਿਲਾਰੇ ਅਤੇ ਉਨ੍ਹਾਂ ਨੂੰ ਪੁੰਗਰਨ ਲਈ ਹਰ ਥਾਂ ਆਪਣੇ ਪ੍ਰਤੀਨਿਧਾਂ ਨੂੰ ਸਾਥੀਆਂ ਦੀ ਅਗਵਾਈ ਕਰਨ ਲਈ ਸਥਾਪਿਤ ਕੀਤਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੂਰੀ ਸਮਰੱਥਾ ਨਾਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਬਿੰਬ ਕਾਇਮ ਰੱਖਿਆ। ਪਰ ਉਨ੍ਹਾਂ ਦੇ ਸਮੇਂ ਤਕ ਪੰਜਾਬ ਦੇ ਲੋਕਾਂ ਦੀ ਜਾਣ-ਪਛਾਣ ਸਿੱਖ ਲਹਿਰ ਨਾਲ ਅੱਗੇ ਨਾਲੋਂ ਕਾਫੀ ਡੂੰਘੀ ਹੋ ਚੁੱਕੀ ਸੀ। ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤਕ ਉਨ੍ਹਾਂ ਦੇ ਛੋਟੇ-ਛੋਟੇ ਸਮੂਹ ਹੋਂਦ ਵਿਚ ਆ ਚੁੱਕੇ

** ਧਰਮ ਵਿਭਾਗ, ਮਾਤਾ ਗੁਜਰੀ ਕਾਲਜ, ਸ੍ਰੀ ਫਤਿਹਗੜ੍ਹ ਸਾਹਿਬ।*

ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਹਿਰ ਦੇ ਨਵੇਂ ਬਣ ਰਹੇ ਸਮੂਹਿਕ ਰੂਪ ਨੂੰ ਸਹੀ ਸੇਧ ਵਿਚ ਰੱਖਣਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰੂ ਕਾਲ ਵਿਚ ਸਿੱਖ ਧਰਮ ਦਾ ਸੰਸਥਾਈ ਰੂਪ ਤੇ ਅਕਾਰ ਨਿਖਰਣ ਲੱਗ ਪਿਆ। ਸਮਾਜ ਵਿਚ ਨਵੇਂ ਨਿਯਮਾਂ ਤੇ ਸੰਸਥਾਵਾਂ ਨੂੰ ਪ੍ਰਚਲਿਤ ਕਰ ਸਕਣਾ ਸੂਝਵਾਨ ਆਗੂ ਦਾ ਕਰਤੱਵ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ੧੫੫੨ ਈ: ਤੋਂ ੧੫੭੪ ਈ: ਤਕ ਨਿਰੰਤਰ ੨੨ ਸਾਲ ਗੁਰੂ ਕਰਤੱਵ ਨਿਭਾਇਆ ਹੈ। ਗੁਰੂ-ਕਰਤੱਵ ਵਿੱਚੋਂ ਸਿੱਖ ਸੰਗਤ ਦੀ ਜੱਥੇਬੰਦੀ, ਬਾਉਲੀ ਸਾਹਿਬ ਦੀ ਸਿਰਜਨਾ, ਵਰਨ ਭੇਦ ਦਾ ਖਾਤਮਾ, ਸਤੀ ਦੀ ਰਸਮ ਨੂੰ ਬੰਦ ਕਰਨਾ, ਪ੍ਰਚਾਰ ਹਿਤ ਬਾਈ ਮੰਜੀਆਂ ਦੀ ਸਥਾਪਨਾ, ਅਕਾਲੀ ਬਾਣੀ ਦਾ ਪ੍ਰਕਾਸ਼, ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਕਲਪਨਾ ਆਦਿ ਅਜਿਹੇ ਕਰਤੱਵ ਸਨ ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਗੁਰੂ ਸਾਹਿਬ ਦਾ ਅਨੁਭਵ ਵਿਸ਼ਾਲ, ਸਾਰਥਕ ਤੇ ਸਿਰਜਨਾਤਮਿਕ ਸੀ। ਜੀ. ਐਸ. (ਛਾਬੜਾ) ਅਨੁਸਾਰ, "ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖੀ ਦਾ ਘੇਰਾ ਦਿਨ-ਬ-ਦਿਨ ਵਿਸ਼ਾਲ ਹੁੰਦਾ ਜਾ ਰਿਹਾ ਸੀ। ਇਸ ਆਸ਼ੇ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੇ ਸਿੱਖ ਜਗਤ ਨੂੰ ੨੨ ਹਿੱਸਿਆ ਵਿਚ ਵੰਡਿਆ ਤੇ ਇਨ੍ਹਾਂ ਥਾਵਾਂ ਉੱਤੇ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਯੋਗ ਤੇ ਮੁਖੀ ਸਿੱਖਾਂ ਨੂੰ ਨਿਯਤ ਕੀਤਾ ਜਾਂਦਾ ਸੀ। ਜਿਸ ਗੁਰਸਿੱਖ ਨੂੰ ਸਤਿਗੁਰੂ ਵੱਲੋਂ ਪ੍ਰਚਾਰਕ ਨਿਯੁਕਤ ਕੀਤਾ ਜਾਂਦਾ, ... ਆਖਿਆ ਜਾਂਦਾ ਸੀ ਕਿ ਉਸ ਨੂੰ 'ਮੰਜੀ' ਦੀ ਬਖ਼ਸ਼ਿਸ਼ ਹੋਈ ਹੈ। ਕਿਉਂਕਿ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਆਮ ਤੌਰ 'ਤੇ ਸੰਗਤਾਂ ਨੂੰ ਮੰਜੀ 'ਤੇ ਬੈਠ ਕੇ ਹੀ ਉਪਦੇਸ਼ ਦਿੰਦੇ ਸਨ ਇਸ ਲਈ ਗੁਰੂ ਸਾਹਿਬ ਦੇ ਸਮੇਂ ਤੋਂ ਹੀ 'ਮੰਜੀ' ਦਾ ਸ਼ਬਦ ਪ੍ਰਚਾਰਕਾਂ ਲਈ ਵਰਤਿਆ ਜਾਣ ਲੱਗਾ।"

ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ 'ਮੰਜੀ' ਸ਼ਬਦ ਦੀ ਵਰਤੋਂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਦਰਭ ਵਿਚ ਕੀਤੀ ਹੈ।

*ਫਿਰਿ ਬਾਬਾ ਆਇਆ ਕਰਤਾਰਪੁਰਿ। ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।* *(ਵਾਰ ੧:੩੮)*

ਮੰਜੀ ਸਥਾਪਨਾ ਦਾ ਸਭ ਤੋਂ ਵੱਡਾ ਉਦੇਸ਼ ਆਪੋ ਆਪਣੇ ਇਲਾਕਿਆਂ ਵਿਚ ਨਿਯੁਕਤ ਕੀਤੇ ਪ੍ਰਚਾਰਕਾਂ ਦੁਆਰਾ ਗੁਰੂ ਸਾਹਿਬ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਨਾ ਹੁੰਦਾ ਸੀ। ਧਰਮਸ਼ਾਲਾ ਦੀ ਸਥਾਪਤੀ ਕੀਰਤਨ, ਕਥਾ ਤੇ ਲੰਗਰ ਦੀ ਮਰਯਾਦਾ ਨੂੰ ਕਾਇਮ ਕਰਨਾ ਅਤੇ ਗੁਰੂ ਸਾਹਿਬ ਦੇ ਨਾਮ 'ਤੇ ਆਈ ਚੜ੍ਹਤ ਨੂੰ ਦੀਵਾਲੀ, ਵੈਸਾਖੀ ਜਾਂ ਕੋਈ ਹੋਰ ਅਵਸਰ 'ਤੇ ਗੁਰੂ ਘਰ ਪਹੁੰਚਾਉਣਾ, ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਦੇ ਪ੍ਰਮੁੱਖ ਅੰਗ ਹੋਇਆ ਕਰਦੇ ਸਨ। ਉਹ ਇਲਾਕੇ ਦੀਆਂ ਸੰਗਤਾਂ ਤੇ ਗੁਰੂ ਸਾਹਿਬ ਦੇ ਵਿਚਕਾਰ ਇਕ ਅਜਿਹੀ ਕੜੀ ਸੀ, ਜਿਸ ਰਾਹੀਂ ਗੁਰੂ ਸਾਹਿਬਾਨ ਦੁਆਰਾ ਜਾਰੀ

ਕੀਤੇ ਗਏ ਆਦੇਸ਼ ਤੇ ਹੁਕਮਨਾਮੇ ਦੂਰ-ਦੂਰ ਸਿੱਖਾਂ ਤਕ ਪਹੁੰਚਾਏ ਜਾਂਦੇ ਸਨ। ਸਿੱਖ ਲਹਿਰ ਨੂੰ ਕਰਮਕਾਂਡ ਦੀਆਂ ਪੇਚੀਦਗੀਆਂ ਤੋਂ ਅਲੱਗ ਕਰਨ ਦੀ ਸਥਾਪਤੀ ਇਕ ਮੀਲ ਪੱਥਰ ਦੀ ਤਰ੍ਹਾਂ ਸਾਬਤ ਹੋਈ। ਸ੍ਰੀ ਨਿਰੰਜਨ ਰੇਅ ਦੇ ਸ਼ਬਦਾਂ ਵਿਚ "ਦੂਰ-ਦੂਰ ਤਕ ਫੈਲ ਚੁੱਕੀ ਸਿੱਖੀ ਨੂੰ ਕੇਂਦਰ ਨਾਲ ਜੋੜ ਕੇ ਜਥੇਬੰਦ ਕਰਨ ਵੱਲ ਚੁੱਕਿਆ ਇਹ ਕਦਮ ਸਿੱਖ ਰਾਜਨੀਤਿਕ ਸ਼ਕਤੀ ਦਾ ਮੁੱਢ ਕਿਹਾ ਜਾ ਸਕਦਾ ਹੈ।" ਬਾਈ ਮੰਜੀਆਂ ਦੀ ਸਥਾਪਤੀ ਨੇ ਜਿੱਥੇ ਸਿੱਖਾਂ ਦੇ ਪ੍ਰਚਾਰ ਵਿਚ ਵਾਧਾ ਕਰ ਕੇ ਜਥੇਬੰਦੀ ਨੂੰ ਮਜ਼ਬੂਤ ਕੀਤਾ। ਉੱਥੇ ਨਾਲ ਹੀ ਨਾਲ ਸਾਰੀ ਸਿੱਖ ਸੰਗਤ ਨੂੰ ਇਕ ਵੱਖਰੀ ਜਿਹੀ ਮਰਯਾਦਾ ਕਾਇਮ ਕਰ ਕੇ ਸਿੱਖ ਸੰਗਤ ਨੂੰ ਇਕ ਵੱਖਰੀ ਤੇ ਸੁਤੰਤਰ ਹੋਂਦ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਸਮਾਂ ਪਾ ਕੇ ਇਹ ਸੁਤੰਤਰ ਹੋਂਦ ਹੀ ਖਾਲਸਾ ਪੰਥ ਦੇ ਰੂਪ ਵਿਚ ਪ੍ਰਗਟ ਹੋਈ। ਜਿੱਥੇ ਪਹਿਲਾਂ ਸਿੱਖ ਧਰਮ ਦਾ ਪ੍ਰਚਾਰ ਬਿੰਦੂ ਕੇਵਲ ਗੁਰੂ ਸਾਹਿਬ ਦਾ ਨਿਵਾਸ ਅਸਥਾਨ ਹੀ ਹੋਇਆ ਕਰਦਾ ਸੀ, ਹੁਣ ਉਸ ਦਾ ਪ੍ਰਸਾਰ ਦੇਸ਼ ਦੇ ਕੋਨੇ-ਕੋਨੇ ਤਕ ਫੈਲ ਗਿਆ। ਸਥਾਨਕ ਪ੍ਰਚਾਰ ਕੇਂਦਰਾਂ (ਮੰਜੀਆਂ) ਦੀ ਸਥਾਪਤੀ ਨੇ ਸਿੱਖੀ ਆਸ਼ੇ ਨੂੰ ਦੂਰ-ਦੂਰ ਤਕ ਫੈਲਾਉਣ ਵਿਚ ਵੱਡਾ ਰੋਲ ਅਦਾ ਕੀਤਾ। ਡਾ. ਗੋਕਲ ਚੰਦ ਨਾਰੰਗ ਲਿਖਦੇ ਹਨ, "ਇਨ੍ਹਾਂ ਮੰਜੀਆਂ ਦੀ ਸਥਾਪਤੀ ਨੇ ਸਾਰੇ ਦੇਸ਼ ਵਿਚ ਸਿੱਖੀ ਮਹੱਲ ਦੀਆਂ ਨੀਹਾਂ ਨੂੰ ਬਹੁਤ ਮਜ਼ਬੂਤ ਕਰ ਦਿੱਤਾ। ਜਿਸ ਨੇ ਆਉਣ ਵਾਲੀਆਂ ਸਦੀਆਂ ਵਿਚ ਸਮੁੱਚੇ ਦੇਸ਼ ਦੀ ਰਾਜਨੀਤੀ ਵਿਚ ਇਕ ਅਹਿਮ ਰੋਲ ਅਦਾ ਕਰਨਾ ਸੀ।" ਗੁਰੂ ਸਾਹਿਬ ਦੇ ਉਪਦੇਸ਼ਾਂ ਦਾ ਪ੍ਰਚਾਰ ਹੋਰ ਵੀ ਪ੍ਰਭਾਵਸ਼ਾਲੀ ਹੋ ਗਿਆ। ਇਸ ਨਾਲ ਸਥਾਨਕ ਸੰਗਤਾਂ ਦੀਆਂ ਧਾਰਮਿਕ ਲੋੜਾਂ ਪੂਰੀਆਂ ਹੋਣ ਲੱਗੀਆਂ। ਸ੍ਰੀ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਨੂੰ ਵੱਖ-ਵੱਖ ਥਾਵਾਂ ਤੇ ਸਥਾਪਿਤ ਕੀਤਾ ਕਿਉਂਕਿ ਸੰਗਤਾਂ ਲਈ ਆਪ ਵੱਖ-ਵੱਖ ਥਾਵਾਂ ਤੋਂ ਗੁਰੂ ਜੀ ਨਾਲ ਸਿੱਧਾ ਸੰਪਰਕ ਰੱਖਣਾ ਮੁਸ਼ਕਲ ਸੀ। ਤੀਜੇ ਗੁਰੂ ਸਾਹਿਬ ਜੀ ਦੇ ਇਸ ਕਾਰਜ ਨੇ ਸਿੱਖ ਸੰਪਰਦਾ ਦੀਆਂ ਜੜ੍ਹਾਂ ਮਜ਼ਬੂਤ ਕਰਨ ਵਿਚ ਬਹੁਤ ਵੱਡਾ ਹਿੱਸਾ ਪਾਇਆ।

ਸਿੱਖ ਧਰਮ ਦੇ ਵਿਕਾਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਇਕ ਹੋਰ ਅਹਿਮ ਯੋਗਦਾਨ 'ਗੋਇੰਦਵਾਲ' ਨਗਰ ਦੀ ਸਥਾਪਨਾ ਕਰਨਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਲੈ ਕੇ 'ਗੋਇੰਦਵਾਲ' ਨਗਰ ਦੀ ਸਥਾਪਨਾ ਕੀਤੀ ਕਿਉਂਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਦੂਰ-ਦ੍ਰਿਸ਼ਟੀ ਨਾਲ ਇਹ ਅਨੁਭਵ ਕਰ ਲਿਆ ਸੀ ਕਿ ਕਿਸੇ ਵੇਲੇ ਇਹ ਸਥਾਨ ਸਿੱਖੀ ਪ੍ਰਚਾਰ ਦਾ ਵੱਡਾ ਕੇਂਦਰ ਬਣ ਸਕਦਾ ਹੈ। ਇਸ ਲਈ ਆਪ ਨੇ ਨਵਾਂ ਨਗਰ ਵਸਾਉਣ ਦੀ ਜਿੰਮੇਵਾਰੀ ਆਪਣੇ ਪਰਮ ਸੇਵਕ (ਸ੍ਰੀ ਗੁਰੂ) ਅਮਰਦਾਸ ਜੀ ਨੂੰ ਸੌਂਪ ਦਿੱਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਜਿੱਥੇ ਅਧਿਆਤਮਿਕ ਤੇ ਵਪਾਰਕ ਦ੍ਰਿਸ਼ਟੀ ਤੋਂ ਗੋਇੰਦਵਾਲ ਸਾਹਿਬ ਦੀ ਸਿਰਜਨਾ ਕਰਨੀ ਸ਼ੁਰੂ ਕਰ ਦਿੱਤੀ, ਉੱਥੇ ਨਾਲ ਹੀ ਨਾਲ ਉਨ੍ਹਾਂ ਦੀਆਂ ਸਮਾਜਿਕ ਤੇ ਆਰਥਿਕ

ਲੋੜਾਂ ਪੂਰੀਆਂ ਕਰਨ ਵੱਲ ਵੀ ਪੂਰਨ ਤੌਰ ਤੇ ਚੇਤੰਨ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਕਈ ਸਾਲ ਦਰਿਆ ਬਿਆਸ ਦੇ ਕਿਨਾਰੇ ਗੋਇੰਦਵਾਲ ਸਾਹਿਬ ਬਤੀਤ ਕੀਤੇ ਅਤੇ ਇਸ ਸਮੇਂ ਦੌਰਾਨ ਹੀ ਉਨ੍ਹਾਂ ਨੇ ਪੰਗਤ ਤੇ ਸੰਗਤ ਦੀ ਪਰੰਪਰਾ ਨੂੰ ਮਜ਼ਬੂਤ ਕੀਤਾ। ਉੱਥੇ ਹੀ ਗੁਰੂ ਸਾਹਿਬ ਨੇ ਭਾਈ ਜੇਠਾ ਜੀ ਦੀ ਆਚਰਣ ਉਸਾਰੀ ਕੀਤੀ, ਉਨ੍ਹਾਂ ਨੂੰ ਗੁਰਗੱਦੀ ਬਖ਼ਸ਼ੀ ਤੇ "ਦੋਹਿਤਾ-ਬਾਣੀ ਦਾ ਬੋਹਿਥਾ" ਦੀ ਅਸੀਸ ਬਾਲਕ (ਗੁਰੂ) ਅਰਜਨ ਦੇਵ ਨੂੰ ਦਿੱਤੀ। ਇਸੇ ਅਸਥਾਨ 'ਤੇ ਸਿੱਖ ਕੌਮ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਦੀ ਪ੍ਰਤਿਭਾ ਦੀ ਉਸਾਰੀ ਹੋਈ। ਗੋਇੰਦਵਾਲ ਸਾਹਿਬ ਸਿੱਖ ਸਭਿਆਚਾਰ ਦਾ ਕੇਂਦਰ ਬਣਿਆ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਗੁਰੂ ਕਾਲ ਵਿਚ ਇੱਥੇ ਇਕ ਬਾਉਲੀ ਦਾ ਨਿਰਮਾਣ ਕਰਵਾਇਆ। ਬਾਉਲੀ ਸਾਹਿਬ ਦੀ ਰਚਨਾ ਨੇ ਸਿੱਖ ਧਰਮ ਵਿਚ ਇਕ ਬੜਾ ਵੱਡਾ ਪਰਿਵਰਤਨ ਲਿਆਂਦਾ। ਸਿੱਖ ਵੈਸਾਖੀ, ਦੀਵਾਲੀ ਅਤੇ ਹੋਰ ਦਿਨਾਂ ਉੱਤੇ ਗੋਇੰਦਵਾਲ ਸਾਹਿਬ ਆ ਕੇ ਇਕੱਤਰ ਹੋਣੇ ਸ਼ੁਰੂ ਹੋ ਗਏ। ਇਸ ਤਰ੍ਹਾਂ ਦੀਆਂ ਇਕੱਤਰਤਾਵਾਂ ਨੇ ਸਿੱਖਾਂ ਵਿਚ ਸੰਗਠਨ ਤੇ ਏਕਤਾ ਦੀ ਭਾਵਨਾ ਨੂੰ ਜਨਮ ਦਿੱਤਾ ਅਤੇ ਉਨ੍ਹਾਂ ਨੂੰ ਇੱਕ ਕੇਂਦਰ ਨਾਲ ਜੋੜ ਕੇ ਜਥੇਬੰਦੀ ਵਿਚ ਇਕਸੁਰਤਾ ਪੈਦਾ ਕੀਤੀ। ਇਸ ਬਾਉਲੀ ਸਾਹਿਬ ਦੀ ਸਿਰਜਨਾ ਨੇ ਜਾਤ-ਪਾਤ ਦੇ ਅਖੌਤੀ ਬੰਧਨਾਂ ਨੂੰ ਵੀ ਕਰਾਰੀ ਚੋਟ ਮਾਰੀ। ਸਮਾਜ ਵਿਚ ਪਏ ਵਿਤਕਰਿਆਂ ਨੂੰ ਮੇਟਿਆ ਅਤੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੀ ਭਾਵਨਾ ਨੂੰ ਮਜ਼ਬੂਤ ਕੀਤਾ। ਜਿਵੇਂ ਗੁਰੂ ਕੇ ਲੰਗਰ ਵਿਚ ਹਰ ਜਾਤ ਤੇ ਹਰ ਧਰਮ ਦਾ ਵਿਅਕਤੀ ਇੱਕੋ ਹੀ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਦਾ ਹੈ, ਇਸੇ ਤਰ੍ਹਾਂ ਬਾਉਲੀ ਵਿਚ ਹਰ ਜਾਤ ਦਾ ਵਿਅਕਤੀ ਇਸ਼ਨਾਨ ਕਰ ਕੇ ਜਾਤ ਪਾਤ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਲੱਗਾ। ਬਾਉਲੀ ਸਾਹਿਬ ਦਾ ਨਿਰਮਾਣ ਸਿੱਖ ਧਰਮ ਦੇ ਇਤਿਹਾਸ ਵਿਚ ਇਕ ਬੜਾ ਮਹੱਤਵਪੂਰਨ ਕਾਰਜ ਸਿੱਧ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰਚਾਰ ਦੌਰਿਆਂ ਦੌਰਾਨ ਲੋਕਾਂ ਨੂੰ ਸ਼ਬਦ ਨਾਲ ਜੋੜਿਆ। ਇਨ੍ਹਾਂ ਪ੍ਰਚਾਰ ਦੌਰਿਆਂ ਦਾ ਅਸਰ ਇਹ ਹੋਇਆ ਕਿ ਸਿੱਖ ਜਥੇਬੰਦੀ ਦੀਆਂ ਨੀਹਾਂ ਇਤਨੀਆਂ ਮਜ਼ਬੂਤ ਹੋ ਗਈਆਂ ਕਿ ਆਉਣ ਵਾਲੀ ਸਦੀ ਵਿਚ ਦੂਜੇ ਗੁਰੂ ਸਾਹਿਬਾਨ ਨੇ ਇਸ ਉੱਪਰ ਸਿੱਖੀ ਦਾ ਖ਼ੂਬਸੂਰਤ ਮਹੱਲ ਖੜਾ ਕਰ ਦਿੱਤਾ।

ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖੀ ਦਾ ਫੈਲਾਉ ਵੀ ਹੋਇਆ ਤੇ ਜਥੇਬੰਦਕ ਤੌਰ 'ਤੇ ਮਜ਼ਬੂਤ ਵੀ। ਸ੍ਰੀ ਗੁਰੂ ਅਮਰਦਾਸ ਜੀ ਦੀ ਮਾਨਤਾ ਦਿਨੋਂ-ਦਿਨ ਵੱਧਦੀ ਗਈ। ਸੱਯਦ ਮੁਹੰਮਦ ਲਤੀਫ ਲਿਖਦਾ ਹੈ, "ਗੁਰੂ ਅਮਰਦਾਸ ਜੀ ਸਫਲ ਗੁਰੂ ਸਨ। ਉਨ੍ਹਾਂ ਦੇ ਉਤਸ਼ਾਹ ਤੇ ਮਿਲਾਪੜੇ ਸੁਭਾ ਕਰਕੇ ਬਹੁਤ ਸਾਰੇ ਲੋਕ ਆਪ ਦੇ ਧਰਮ ਵਿਚ ਆਏ।" ਸ੍ਰੀ ਗੁਰੂ ਅਮਰਦਾਸ ਜੀ ਨੇ ਜੀਵ ਨੂੰ ਸਤਿਗੁਰੂ ਦਾ ਉਪਦੇਸ਼ ਸੁਣਨ ਅਤੇ 'ਸਦਾ ਸਚੁ ਸਮਾਲੇ' ਭਾਵ ਸੱਚੇ ਨਾਮ ਦੀ ਅਰਾਧਨਾ ਕਰਨ ਦਾ ਉਪਦੇਸ਼ ਦਿੱਤਾ

ਹੈ। ਮਨ ਦੇ ਨਾਲ ਹੀ ਗੁਰੂ ਸਾਹਿਬ ਨੇ ਤਨ ਦੀ ਮਹਾਨਤਾ ਨੂੰ ਵੀ ਬਿਆਨ ਕੀਤਾ ਹੈ। ਗੁਰੂ ਸਾਹਿਬ ਸਰੀਰ ਦਾ ਆਧਾਰ ਹਰਿ ਜੋਤਿ ਨੂੰ ਦੱਸਦੇ ਹਨ:

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥*

*(ਪੰਨਾ ੯੨੧)*

ਗੋਇੰਦਵਾਲ ਸਾਹਿਬ ਸਿੱਖ ਧਰਮ ਦੇ ਪ੍ਰਚਾਰ ਦਾ ਪ੍ਰਸਿੱਧ ਕੇਂਦਰ ਬਣ ਜਾਣ ਪਿੱਛੋਂ ਦੂਰਦਰਸ਼ੀ ਗੁਰੂ ਸਾਹਿਬ ਨੇ ਮਾਝੇ ਦੇ ਇਲਾਕੇ ਵਿਚ ਇੱਕ ਹੋਰ ਧਾਰਮਿਕ ਕੇਂਦਰ ਬਣਾਉਣ ਦੇ ਆਸ਼ੇ ਨਾਲ ਯੋਗ ਸਥਾਨ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ ਅਤੇ ਜਲਦੀ ਹੀ ਉਨ੍ਹਾਂ ਨੇ ਨੇੜੇ ਦੇ ਪਿੰਡਾਂ ਗੁੰਮਟਾਲਾ, ਤੁੰਗ, ਸੁਲਤਾਨਵਿੰਡ ਤੇ ਗਿਲਵਾਲੀ ਦੇ ਪੈਂਚ ਸਦਵਾ ਕੇ ਉਨ੍ਹਾਂ ਸਾਹਮਣੇ ਮੋੜ੍ਹੀ ਗਡਵਾਈ ਤੇ ਅਬਾਦ ਹੋਣ ਵਾਲੇ ਨਵੇਂ ਪਿੰਡ ਦਾ ਨਾਮ 'ਗੁਰੂ-ਚੱਕ' ਰੱਖਿਆ। ਇਸ ਦੀ ਉਸਾਰੀ ਦਾ ਕੰਮ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨੂੰ ਸੌਂਪ ਦਿੱਤਾ ਅਤੇ ਉਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਹਦਾਇਤ ਕਰ ਦਿੱਤੀ ਸੀ ਕਿ ਆਪਣਾ ਟਿਕਾਣਾ 'ਗੁਰੂ ਕੇ ਚੱਕ' ਹੀ ਕਰ ਲੈਣ। ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ 'ਗੁਰੂ ਕਾ ਚੱਕ' ਪਹਿਲਾਂ ਰਾਮਦਾਸਪੁਰਾ ਤੇ ਫਿਰ ਸ੍ਰੀ ਅੰਮ੍ਰਿਤਸਰ ਦੇ ਰੂਪ ਵਿਚ ਸਿੱਖੀ ਦਾ ਕੇਂਦਰੀ ਸਥਾਨ ਬਣ ਗਿਆ। ਜਿਸ ਨੇ ਆਉਣ ਵਾਲੇ ਸਿੱਖ ਇਤਿਹਾਸ ਵਿਚ ਸ਼ਾਨਦਾਰ ਭੂਮਿਕਾ ਨਿਭਾਈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਜਾਰੀ ਕੀਤੀ ਸੰਗਤ ਦੀ ਸੰਸਥਾ ਦਾ ਵੀ ਵਿਕਾਸ ਕੀਤਾ। ਸੰਗਤ ਸੰਸਥਾ ਵਿੱਚੋਂ ਭੇਦ ਭਾਵ ਮਿਟਾਉਣ ਲਈ ਆਪ ਜੀ ਨੇ ਸੰਗਤ ਸੰਸਥਾ ਦੇ ਨਾਲ-ਨਾਲ "ਲੰਗਰ" ਮਰਯਾਦਾ ਨੂੰ ਵੀ ਹੋਰ ਮਜ਼ਬੂਤ ਕੀਤਾ। ਬੇਸ਼ੱਕ ਲੰਗਰ ਦੀ ਸੰਸਥਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਈ ਸੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਵੀ ਬੜੀ ਮਿਹਨਤ ਅਤੇ ਵਫਾਦਾਰੀ ਨਾਲ ਇਸ ਪ੍ਰਥਾ ਨੂੰ ਮਜ਼ਬੂਤ ਕਰਨ ਵਿਚ ਜੁਟੇ ਰਹੇ ਸਨ। ਪਰ ਫਿਰ ਵੀ ਕਿਸੇ ਪਾਬੰਦੀ ਦੇ ਨਾ ਹੋਣ ਕਾਰਨ ਕਈ ਜਾਤ ਅਭਿਮਾਨੀ ਜਗਿਆਸੂ ਗੁਰੂ ਸਾਹਿਬ ਦੇ ਬਚਨ ਸੁਣਨ ਤਾਂ ਆ ਜਾਇਆ ਕਰਦੇ ਸਨ। ਪਰ ਅਖੌਤੀ ਨੀਵੀਂ ਜਾਤ ਵਾਲਿਆਂ ਨਾਲ ਬੈਠ ਕੇ ਲੰਗਰ ਛਕਣਾ ਪਸੰਦ ਨਹੀਂ ਸਨ ਕਰਦੇ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਸੀ ਵਿਤਕਰਿਆਂ ਨੂੰ ਮਿਟਾ ਕੇ ਸਮਾਨਤਾ ਲਿਆਉਣ ਲਈ ਹੁਕਮ ਜਾਰੀ ਕਰ ਦਿੱਤਾ ਕਿ ਜੋ ਕੋਈ ਵੀ ਸਾਡੇ ਦਰਸ਼ਨ ਕਰਨ ਆਵੇ ਪਹਿਲਾਂ ਲੰਗਰ ਵਿੱਚੋਂ ਪ੍ਰਸ਼ਾਦਾ ਛਕੇ ਅਤੇ ਫਿਰ ਸੰਗਤ ਵਿਚ ਹਾਜਰ ਹੋ ਕੇ ਉਪਦੇਸ਼ ਸੁਣੇ। ਮਾਨਵ ਜਾਤੀ ਨੂੰ ਅਧਿਆਤਮਿਕ, ਸਮਾਜਿਕ ਤੇ ਰਾਜਨੀਤਿਕ ਦ੍ਰਿਸ਼ਟੀ ਤੋਂ ਬਰਾਬਰ ਰੱਖਣ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਤੇ ਪੰਗਤ ਵਰਗੀਆਂ ਸੰਸਥਾਵਾਂ ਨੂੰ ਸੁਚੇਤ ਤੌਰ 'ਤੇ ਮਰਯਾਦਾ ਬੱਧ ਕੀਤਾ। ਡਾ. (ਛਾਬੜਾ) ਦੇ ਸ਼ਬਦਾਂ ਅਨੁਸਾਰ "ਲੰਗਰ ਦੀ ਮਰਯਾਦਾ ਨੇ ਲੋਕਾਂ ਨੂੰ ਸਮਾਜਿਕ ਵਿਤਕਰੇ ਮਿਟਾ ਕੇ ਇਕ ਦੂਜੇ ਪ੍ਰਤੀ ਪਿਆਰ ਤੇ ਭਰਾਤਰੀ

ਭਾਵਨਾ ਪੈਦਾ ਕਰਨ ਵਿਚ ਕਾਫੀ ਮਦਦ ਕੀਤੀ"। ਮੁਗ਼ਲ ਬਾਦਸ਼ਾਹ ਅਕਬਰ ਜਦੋਂ ਗੁਰੂ ਸਾਹਿਬ ਨੂੰ ਮਿਲਣ ਆਇਆ ਤਾਂ ਉਸ ਨੇ ਵੀ ਗੁਰੂ ਜੀ ਦੇ ਹੁਕਮ ਨੂੰ ਮੰਨਦਿਆਂ ਪੰਗਤ ਵਿਚ ਬੈਠ ਕੇ ਲੰਗਰ ਛਕਿਆ ਅਤੇ ਫਿਰ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਇਸ ਪ੍ਰਕਾਰ ਗੁਰੂ ਸਾਹਿਬ ਨੇ 'ਪਹਿਲੇ ਪੰਗਤ ਪਾਛੇ ਸੰਗਤ' ਦੀ ਮਰਯਾਦਾ ਸਥਾਪਿਤ ਕੀਤੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਜਾਤ ਤੇ ਮਾਇਆ-ਅਭਿਮਾਨ ਨੂੰ ਸਿਧਾਂਤਕ ਤੌਰ 'ਤੇ ਵੀ ਨੀਵਾਂ ਦਿਖਾਇਆ ਤੇ ਸੰਗਤ-ਪੰਗਤ ਸੰਸਥਾਵਾਂ ਸਿਰਜ ਕੇ ਅਮਲੀ ਰੂਪ ਵਿਚ ਵੀ ਪੂਰੀ ਦਲੇਰੀ ਨਾਲ ਨਿਖੇੜਿਆ।

*ਜਾਤਿ ਕਾ ਗਰਬੁ ਨਾ ਕਰੀਅਹੁ ਕੋਈ॥*
*ਬ੍ਰਹਮੁ ਬਿੰਦੇ ਸੋ ਬ੍ਰਾਹਮਣ ਹੋਈ॥*
*ਜਾਤਿ ਕਾ ਗਰਬੁ ਨਾ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥* *(ਪੰਨਾ ੧੧੨੭)*

ਸ੍ਰੀ ਗੁਰੂ ਅਮਰਦਾਸ ਜੀ ਦੀ ਗੁਰਿਆਈ ਦਾ ਸਮਾਂ ਸਿੱਖ ਲਹਿਰ ਦੇ ਵਿਕਾਸ ਵਿਚ ਇਕ ਮਹੱਤਵਪੂਰਨ ਮੋੜ ਸਾਬਤ ਹੋਇਆ।ਸ੍ਰੀ ਗੁਰੂ ਅਮਰਦਾਸ ਜੀ ਨੇ ਵੱਖੋ ਵੱਖਰੇ ਸੰਗਠਨਾਤਮਿਕ ਕੰਮਾਂ ਤੋਂ ਇਲਾਵਾ ਉਸ ਸਮੇਂ ਦੇ ਸਮਾਜ ਵਿਚ ਆਈਆਂ ਕੁਰੀਤੀਆਂ ਦਾ ਖੰਡਨ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਜਿੱਥੇ 'ਸਤੀ' ਰਸਮ ਵਿਰੁੱਧ ਆਪਣੀ ਅਵਾਜ਼ ਬੁਲੰਦ ਕੀਤੀ, ਉੱਥੇ ਉਨ੍ਹਾਂ ਨੇ ਆਦਰਸ਼ ਪਤਨੀ ਦੇ ਲੱਛਣ ਦੱਸ ਕੇ ਸਪਸ਼ਟ ਕਰ ਦਿੱਤਾ ਕਿ ਸਤੀ ਉਹ ਨਹੀਂ; ਜਿਹੜੀ ਚਿਤਾ ਉੱਤੇ ਜਲ ਕੇ ਸੜ ਮੋਏ, ਬਲਕਿ ਸਤੀ ਤਾਂ ਉਹ ਹੈ, ਜੋ ਆਪਣੇ ਪਤੀ ਦੇ ਵਿਯੋਗ ਵਿਚ ਪ੍ਰਾਣ ਤਿਆਗ ਦੇਵੇ। ਗੁਰੂ ਸਾਹਿਬ ਨੇ ਸਤੀ ਦੀ ਮਹਾਨਤਾ ਨੂੰ ਇਉਂ ਦਰਸਾਇਆ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥* *(ਪੰਨਾ ੭੮੭)*

ਪੇਨ ਦੇ ਕਥਨ ਅਨੁਸਾਰ, "ਸ੍ਰੀ ਗੁਰੂ ਅਮਰਦਾਸ ਜੀ ਨੂੰ ਮੁੱਖ ਰੂਪ ਵਿਚ ਸਤੀ ਪ੍ਰਥਾ ਦੇ ਵਿਰੁੱਧ ਉਤਸ਼ਾਹ ਪੂਰਵਕ ਪ੍ਰਚਾਰ ਕਰਨ ਲਈ ਯਾਦ ਕੀਤਾ ਜਾਂਦਾ ਹੈ"।

ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜ ਵਿਚ ਪ੍ਰਚਲਿਤ ਪਰਦਾ ਪ੍ਰਥਾ ਨੂੰ ਸਮਾਪਤ ਕੀਤਾ। ਗੁਰੂ ਜੀ ਨੇ ਸੰਗਤ ਵਿਚ ਆਉਣ ਵਾਲੀਆਂ ਔਰਤਾਂ ਨੂੰ ਹੁਕਮ ਦਿੱਤਾ ਸੀ ਕਿ ਉਹ ਪਰਦਾ ਨਾ ਕਰਨ ਕਿਉਂਕਿ ਇਹ ਪ੍ਰਥਾ ਇਸਤਰੀ ਜਾਤੀ ਦੇ ਮਾਨਸਿਕ, ਬੌਧਿਕ ਵਿਕਾਸ ਵਿਚ ਰੁਕਾਵਟ ਪਾਉਂਦੀ ਹੈ। ਗੁਰੂ ਜੀ ਨੇ ਵਿਧਵਾ-ਵਿਆਹ ਅਤੇ ਪੁਨਰ-ਵਿਆਹ ਦੀ ਆਗਿਆ ਦੇ ਕੇ ਪ੍ਰਚਲਿਤ ਬੰਧਨਾਂ ਨੂੰ ਤੋੜਿਆ ਅਤੇ ਛੋਟੀ ਉਮਰ ਵਿਚ ਸ਼ਾਦੀ ਕਰਨ ਦੇ ਰਿਵਾਜ ਨੂੰ ਖਤਮ ਕਰਕੇ ਨਰੋਆ ਤੇ ਸਿਹਤਮੰਦ ਸਮਾਜ ਉਸਾਰਨ

*(ਬਾਕੀ ਸਫ਼ਾ ੧੯ 'ਤੇ)*

# ਪੰਚਮ ਪਾਤਸ਼ਾਹ ਦੀ ਸ਼ਹਾਦਤ:ਮੂਲ ਕਾਰਨ ਤੇ ਪਿਛੋਕੜ

*-ਸ. ਵਰਿਆਮ ਸਿੰਘ**

'ਸ਼ਹਾਦਤ' ਫਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅੱਖਰੀ ਅਰਥ ਹੈ ਗਵਾਹੀ ਦੇਣੀ। ਇਸ ਸ਼ਬਦ ਦੀ ਕਚਹਿਰੀਆਂ ਵਿਚ ਆਮ ਵਰਤੋਂ ਹੁੰਦੀ ਹੈ। ਇੱਥੇ ਅਸੀਂ ਸ਼ਹਾਦਤ ਦੀ ਵਿਆਖਿਆ ਅੱਖਰੀ ਅਰਥਾਂ ਵਜੋਂ ਨਹੀਂ ਬਲਕਿ ਸੰਕਲਪ ਸ਼ਬਦ ਵਜੋਂ ਕਰਨ ਜਾ ਰਹੇ ਹਾਂ। ਬੇਸ਼ੱਕ ਇਸ ਦੇ ਅਰਥ ਉਪਰੋਕਤ ਅੱਖਰੀ ਅਰਥਾਂ ਦੇ ਅਨੁਸਾਰੀ ਹੀ ਹੋਣਗੇ। ਇਸ ਵਿਚ ਦੋ ਧਿਰਾਂ ਤੋਂ ਗੱਲ ਚੱਲਦੀ ਹੈ। ਇਕ ਧਿਰ ਹੈ ਸ਼ਹਾਦਤ ਲੈਣ ਵਾਲੀ ਅਤੇ ਦੂਸਰੀ ਧਿਰ ਹੈ ਸ਼ਹਾਦਤ ਦੇਣ ਵਾਲੀ। ਇਕ ਜ਼ਾਲਮ ਅਤੇ ਦੂਸਰੀ ਧਿਰ ਮਜ਼ਲੂਮ। ਜ਼ਾਲਮ ਕਹਿੰਦਾ ਹੈ ਕਿ ਜਾਂ ਤਾਂ ਮੇਰੇ ਸਿਧਾਂਤ ਦੇ ਅਨੁਸਾਰੀ ਬਣ ਜਾਓ ਨਹੀਂ ਤਾਂ ਫਿਰ ਮਰਨ ਲਈ ਤਿਆਰ ਹੋ ਜਾਵੋ। ਦੂਸਰੀ ਧਿਰ ਕਿਸੇ ਕਿਸਮ ਦੇ ਲਾਲਚ ਵਿਚ ਆਉਣ ਦੀ ਬਜਾਇ ਆਪਣੇ ਸਿਧਾਂਤ ਉੱਪਰ ਦ੍ਰਿੜ੍ਹ ਰਹਿੰਦੀ ਹੈ ਅਤੇ ਇਸ ਤਰ੍ਹਾਂ ਉਹ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਜਾਂਦੀ ਹੈ। ਇਸ ਨੂੰ ਸ਼ਹਾਦਤ ਕਿਹਾ ਜਾਂਦਾ ਹੈ।

ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ੧੫ਵੀਂ ਸਦੀ ਵਿਚ ਪੰਜਾਬ ਦੀ ਧਰਤੀ 'ਪੁਰ ਪ੍ਰਗਟ ਹੋਏ। ਧਰਤੀ ਦਾ ਇਹ ਹਿੱਸਾ ਉਸ ਸਮੇਂ ਮਨੁੱਖੀ-ਮੁਸੀਬਤ ਰੂਪੀ ਚੱਕੀ ਦੇ ਦੋ ਪੁੜਾਂ ਵਿਚ ਬਹੁਤ ਬੇਦਰਦੀ ਨਾਲ ਦਰੜਿਆ ਜਾ ਰਿਹਾ ਸੀ। ਇਕ ਪੁੜ ਸੀ ਬ੍ਰਾਹਮਣਵਾਦੀ ਵਿਚਾਰਧਾਰਾ ਅਤੇ ਦੂਸਰੀ ਸੀ ਸੈਮਟਿਕ ਇਸਲਾਮੀ ਵਿਚਾਰਧਾਰਾ। ਇਨ੍ਹਾਂ ਉਪਰੋਕਤ ਦੋਨਾਂ ਵਿਚਾਰਧਾਰਾਵਾਂ ਦੀ ਆਪਣੇ ਬੁਨਿਆਦੀ ਤੱਤ ਸਿਧਾਂਤ ਕੀ ਹਨ- ਇਸ ਦੀ ਕਿਸੇ ਨੂੰ ਪਰਵਾਹ ਨਹੀਂ ਸੀ। ਬ੍ਰਾਹਮਣ ਅਤੇ ਮੁਲਾਣੇ ਇਨ੍ਹਾਂ ਸਿਧਾਂਤਾਂ ਨੂੰ ਆਪਣੀ ਸੋਚ ਅਨੁਸਾਰ ਮਨਮਰਜ਼ੀ ਦੀ ਵਿਆਖਿਆ ਦੇ ਕੇ ਮਨੁੱਖਤਾ ਦਾ ਘਾਣ ਕਰ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨ ਕੋ ਹਿੰਦੂ ਨ ਮੁਸਲਮਾਨ' ਦਾ ਨਾਅਰਾ ਬੁਲੰਦ ਕਰਦਿਆਂ ਹਰ ਇਕ ਨੂੰ ਬਤੌਰ ਮਨੁੱਖ ਸੁਚੱਜਾ ਵਿਵਹਾਰ ਕਰਨ ਦਾ ਉਪਦੇਸ਼ ਦਿੱਤਾ। ਉਹ ਬੁਨਿਆਦੀ ਸਿਧਾਂਤ ਸੀ— ਪਰਮਾਤਮਾ ਇਕ ਹੈ, ਸਾਰੇ ਜੀਵ ਉਸ ਦੇ ਪੈਦਾ ਕੀਤੇ ਹਨ ਅਤੇ ਉਹ ਪਰਮਾਤਮਾ ਸਾਰੀ ਕਾਇਨਾਤ, ਸਾਰੇ ਜੀਵਾਂ ਵਿਚ ਇਕਰਸ ਵਿਆਪਕ ਹੈ। ਇਸ ਤਰ੍ਹਾਂ ਸਾਰੇ ਮਨੁੱਖ ਬਰਾਬਰ ਅਤੇ ਭਾਈ-ਭਾਈ ਹਨ। ਮਨੁੱਖ ਨੂੰ ਹਉਮੈ ਭਰੀਆਂ, ਦਿਖਾਵੇ ਦੀਆਂ ਕਰਮ-ਕਾਂਡੀ ਰੁਚੀਆਂ ਤਿਆਗ ਕੇ ਇਕ ਪਰਮਾਤਮਾ ਨੂੰ ਚਿਤ ਦੁਆਰਾ ਧਿਆਉਣਾ

** ਸਾਬਕਾ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ: ੯੮੧੪੮-੯੮੩੬੫*

ਚਾਹੀਦਾ ਹੈ, ਹੱਥੀਂ ਮਿਹਨਤ-ਮੁਸ਼ੱਕਤ ਕਰਨੀ ਚਾਹੀਦੀ ਹੈ। ਬਿਨਾਂ ਕਿਸੇ ਭਿੰਨ-ਭੇਦ ਦੇ ਸਾਰੀ ਮਨੁੱਖਤਾ ਨੂੰ ਪਿਆਰ ਕਰਨਾ ਚਾਹੀਦਾ ਹੈ। ਪੰਦਰ੍ਹਵੀਂ ਸਦੀ ਦੇ ਔਕੜਾਂ ਭਰੇ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੱਗਭਗ ਪੈਂਤੀ ਹਜ਼ਾਰ ਮੀਲ ਸਾਰਾ ਭਾਰਤ ਸਮੇਤ ਨੇਪਾਲ, ਚੀਨ, ਅਫਗਾਨਿਸਤਾਨ, ਈਰਾਨ, ਇਰਾਕ, ਰੂਸ ਦੇ ਕੁਝ ਹਿੱਸੇ ਆਦਿ ਵਿਚ ਪੈਦਲ ਵਿਚਰ ਕੇ ਉਪਰੋਕਤ ਵਿਚਾਰਾਂ ਦਾ ਪ੍ਰਚਾਰ ਕੀਤਾ ਅਤੇ ਇਨ੍ਹਾਂ ਵਿਚਾਰਾਂ ਦਾ ਬੜਾ ਸਾਰਥਕ ਅਸਰ ਹੋਇਆ। ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਇਨ੍ਹਾਂ ਸਿਧਾਂਤਾਂ ਨੂੰ ਪ੍ਰਚਾਰਿਆ ਅਤੇ ਇਸ ਪ੍ਰਚਾਰ ਨੂੰ ਸੰਗਠਨਾਤਮਕ ਰੂਪ ਦੇਣ ਲਈ ਬਾਈ ਕੇਂਦਰਾਂ (ਮੰਜੀਆਂ) ਦੀ ਪ੍ਰਚਾਰ ਕੇਂਦਰਾਂ ਵਜੋਂ ਸਥਾਪਨਾ ਕਰ ਦਿੱਤੀ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਨ੍ਹਾਂ ਵਿਚਾਰਾਂ ਦਾ ਏਨਾ ਪ੍ਰਭਾਵ ਬਣ ਗਿਆ ਕਿ ਸਮਾਜ ਦੇ ਹਰ ਵਰਗ ਅਤੇ ਦੂਸਰੇ ਧਰਮ ਦੇ ਲੋਕਾਂ ਵੱਲੋਂ ਵੀ ਇਸ ਵਿਚਾਰਧਾਰਾ ਨੂੰ ਖੁਸ਼ੀ-ਖੁਸ਼ੀ ਅਪਣਾਉਣਾ ਸ਼ੁਰੂ ਕਰ ਦਿੱਤਾ ਗਿਆ।

ਇਹ ਮੁਗ਼ਲਾਂ ਦੇ ਇਸਲਾਮੀ ਰਾਜ ਦਾ ਸਮਾਂ ਸੀ। ਪਰ ਕੱਟੜਪੰਥੀ ਮੁਲਾਣਿਆਂ ਅਤੇ ਉਤਸ਼ਾਹੀ ਪ੍ਰਚਾਰਕਾਂ ਲਈ ਇਹ ਪਾਲਿਸੀ ਅਨੁਸਾਰੀ ਅਥਵਾ ਢੁਕਵਾਂ ਨਹੀਂ ਸੀ। ਇਸਲਾਮ ਦੇ ਪ੍ਰਚਾਰ ਦਾ ਬਹੁਤ ਜ਼ੋਰ ਸੀ ਅਤੇ ਇਹ ਜਿੱਥੇ ਇਕ ਪਾਸੇ ਸੂਫੀ-ਸੰਤਾਂ ਮਹਾਂਪੁਰਖਾਂ ਦਾ ਤਰੀਕਾ ਪਿਆਰ ਦਾ ਸੀ। ਕੱਟੜ ਮੁਲਾਣਿਆਂ ਦੁਆਰਾ ਰਾਜ-ਸਤਾ ਦਾ ਨਜਾਇਜ਼ ਲਾਭ ਉਠਾ ਕੇ ਤਲਵਾਰ ਦਾ ਢੰਗ ਵੀ ਵਰਤਿਆ ਜਾਂਦਾ ਸੀ। ਅਕਬਰ ਦੇ ਸੁਲਹਕੁਲ ਦੌਰ ਸਮੇਂ ਕੱਟੜਪੰਥੀਆਂ ਦਾ ਜ਼ੋਰ ਬਹੁਤਾ ਨਾ ਚੱਲਿਆ ਅਤੇ ਕੁਝ ਰੁਕਾਵਟਾਂ ਦੇ ਬਾਵਜੂਦ ਗੁਰਮਤਿ ਦਾ ਪ੍ਰਚਾਰ ਬਹੁਤ ਪ੍ਰਫੁਲਿਤ ਹੋਇਆ। ਅਕਬਰ ਬਾਦਸ਼ਾਹ ਨੇ ਆਪ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਪੁੱਜ ਕੇ ਲੰਗਰ ਦਾ ਪਰਸ਼ਾਦਾ ਛਕਿਆ ਅਤੇ ਗੁਰੂ-ਦਰਬਾਰ 'ਚ ਹਾਜ਼ਰੀ ਭਰੀ।

ਹਿੰਦੁਸਤਾਨ ਵਿਚ ਸੂਫੀਆਂ ਦੇ ਬਹੁਤ ਸਿਲਸਿਲੇ ਸਨ ਅਤੇ ਇਨ੍ਹਾਂ ਨੇ ਪ੍ਰਚਾਰ ਦੇ ਸੈਂਟਰ ਬਹੁਤ ਵੱਡੀ ਗਿਣਤੀ ਵਿਚ ਬਣਾਏ ਹੋਏ ਸਨ। ਸ਼ਰ੍ਹਾ ਦੇ ਕੱਟੜਪੰਥੀ ਨਾ ਹੋਣ ਕਾਰਨ ਉਹ ਗੁਰੂ ਘਰ ਪ੍ਰਤੀ ਸ਼ਰਧਾ ਅਤੇ ਪਿਆਰ ਰੱਖਦੇ ਸਨ। ਬਾਬਾ ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਣਾ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਨੀਂਹ ਪੱਥਰ ਪ੍ਰਸਿੱਧ ਸੂਫੀ ਸਾਈਂ ਮੀਆਂ ਮੀਰ ਜੀ ਤੋਂ ਰਖਵਾਉਣਾ ਇਸ ਦੀਆਂ ਪ੍ਰਮੁੱਖ ਉਦਾਹਰਣਾਂ ਹਨ। ਪਰ ਸੂਫੀਆਂ ਵਿੱਚੋਂ ਇਕ ਨਕਸ਼ਬੰਦੀ ਨਾਮ ਦਾ ਸਿਲਸਿਲਾ ਸ਼ਰ੍ਹਾ ਦੀ ਕੱਟੜ ਅਤੇ ਬਾਕੀ ਸੂਫੀਆਂ ਤੋਂ ਕਾਫੀ ਵੱਖਰੇ ਵਿਚਾਰ ਦਾ ਸੀ। ਇਨ੍ਹਾਂ ਦਾ ਨਿਸ਼ਾਨਾ ਰਾਜ-ਸੱਤਾ ਦੀ ਵਰਤੋਂ ਨਾਲ ਬਾਕੀ ਸਭ ਵਿਚਾਰਧਾਰਾਵਾਂ ਨੂੰ ਕੁਚਲ ਕੇ

ਹਿੰਦੁਸਤਾਨ ਵਿਚ ਇਸਲਾਮ ਦਾ ਬੋਲਬਾਲਾ ਕਰਨਾ ਸੀ ਬੇਸ਼ੱਕ ਇਸ ਮਕਸਦ ਦੀ ਪੂਰਤੀ ਲਈ ਜਿਨ੍ਹਾਂ ਮਰਜ਼ੀ ਜ਼ੁਲਮ ਕਰਨਾ ਪਵੇ। ਇਸ ਨਕਸ਼ਬੰਦੀ ਸੰਪਰਦਾ ਦਾ ਮੁਖੀ ਬਾਕੀਬਿਲਾ ਨਾਮ ਦਾ ਸੀ ਜਿਸ ਦਾ ਟਿਕਾਣਾ ਦਿੱਲੀ ਸੀ ਅਤੇ ਇਸ ਦਾ ਇਕ ਬਹੁਤ ਪ੍ਰਭਾਵਸ਼ਾਲੀ ਚੇਲਾ ਮੁਰਤਜ਼ਾ ਖਾਨ ਸੀ ਜੋ ਅਕਬਰ ਦਾ ਪ੍ਰਭਾਵਸ਼ਾਲੀ ਦਰਬਾਰੀ ਸੀ। ਪਰ ਅਕਬਰ ਬਾਦਸ਼ਾਹ ਦੀ ਸੁਲਹਕੁਲ ਪਾਲਿਸੀ ਕਾਰਨ ਇਨ੍ਹਾਂ ਦੀ ਪੇਸ਼ ਨਹੀਂ ਸੀ ਜਾ ਰਹੀ।

ਅਕਬਰ ਬਾਦਸ਼ਾਹ ਆਪਣੇ ਤੋਂ ਬਾਅਦ ਆਪਣੇ ਪੋਤਰੇ ਖੁਸਰੋ ਨੂੰ ਰਾਜ-ਗੱਦੀ ਉੱਪਰ ਬਿਠਾਉਣ ਦੀ ਇੱਛਾ ਰੱਖਦਾ ਸੀ ਕਿਉਂਕਿ ਉਹ ਜਾਣਦਾ ਸੀ ਕਿ ਖੁਸਰੋ ਉਸ ਦੀ ਤਰ੍ਹਾਂ ਹੀ ਸਾਰੇ ਹਿੰਦੁਸਤਾਨ ਨੂੰ ਪਿਆਰ ਭਰੀ ਆਪਸੀ ਸਹਿ-ਹੋਂਦ ਨਾਲ ਜੀਵਨ ਜਿਊਂਣ ਦੀ ਪਾਲਿਸੀ ਜਾਰੀ ਰੱਖੇਗਾ। ਪਰ ਅਕਬਰ ਦੀ ਮੌਤ ਤੋਂ ਬਾਅਦ ਸ਼ੇਖ ਅਹਿਮਦ ਸਰਹੰਦੀ, ਉਸ ਦੇ ਚੇਲੇ ਮੁਰਤਜ਼ਾ ਖਾਨ ਅਤੇ ਹੋਰ ਕੱਟੜਪੰਥੀ ਮੁਲਾਣੇ ਜੋ ਅਕਬਰ ਦੀ ਨਰਮ ਪਾਲਿਸੀ ਤੋਂ ਔਖੇ ਸਨ, ਉਨ੍ਹਾਂ ਜਹਾਂਗੀਰ ਨੂੰ ਵਿਸ਼ੇਸ਼ ਸ਼ਰਤਾਂ ਤਹਿਤ ਹਮਾਇਤ ਦਿੱਤੀ ਅਤੇ ਹਿੰਦੁਸਤਾਨ ਦੇ ਤਖਤ ਉੱਪਰ ਕਬਜ਼ਾ ਕਰਵਾਇਆ। ਵਾਅਦਾ ਸ਼ਰਤਾਂ ਉਹੀ ਸਨ ਕਿ ਉਹ ਇਸ ਦਾਰ-ਉਲ-ਹਰਬ ਨੂੰ ਦਾਰ-ਉਲ-ਇਸਲਾਮ ਵਿਚ ਬਦਲਣ ਦਾ ਸਵਾਬ ਖੱਟੇਗਾ।

ਖੁਸਰੋ ਦਾ ਬਗ਼ਾਵਤ ਕਰਨਾ ਕੁਦਰਤੀ ਗੁਣ ਸੀ ਅਤੇ ਉਹ ਦਿੱਲੀ ਤੋਂ ਪੰਜਾਬ ਵੱਲ ਦੋੜਿਆ। ਉਸ ਦੇ ਮਗਰ ਹੀ ਦੌੜਿਆ ਜਹਾਂਗੀਰ ਤੇ ਉਸ ਦੀ ਫੌਜ। ਜਹਾਂਗੀਰ ਲਾਹੌਰ ਟਿਕ ਗਿਆ ਅਤੇ ਖੁਸਰੋ ਨੂੰ ਅਟਕ ਦਰਿਆ ਤੋਂ ਪਕੜ ਕੇ ਵਾਪਸ ਲਾਹੌਰ ਲਿਆਂਦਾ ਗਿਆ। ਬਗ਼ਾਵਤ ਦਬਾ ਦਿੱਤੀ ਗਈ ਅਤੇ ਜਿਨ੍ਹਾਂ ਲੋਕਾਂ ਨੇ ਖੁਸਰੋ ਦੀ ਕਿਸੇ-ਕਿਸਮ ਦੀ ਮਦਦ ਕੀਤੀ ਸੀ, ਸਾਰਿਆਂ ਨੂੰ ਹੀ ਸਜ਼ਾਵਾਂ ਦਿੱਤੀਆਂ ਗਈਆਂ। ਜਦ ਇਹ ਮਸਲਾ ਨਿਪਟ ਗਿਆ ਤਾਂ ਜਹਾਂਗੀਰ ਅਜੇ ਲਾਹੌਰ ਹੀ ਸੀ ਕਿ ਦੂਸਰਾ ਅਧਿਆਇ ਅਰੰਭ ਹੋ ਗਿਆ।

ਦਾਰ-ਉਲ-ਹਰਬ ਨੂੰ ਦਾਰ-ਉਲ-ਇਸਲਾਮ ਕਰਨ ਦਾ ਜਿਸ ਦਾ ਵਾਅਦਾ ਲਿਆ ਸੀ ਸ਼ੇਖ ਅਹਿਮਦ ਸਰਹੰਦੀ ਨੇ ਅਤੇ ਜਿਸ ਦਾ ਮੁੱਖ ਮੋਢੀ ਮੁਰਤਜ਼ਾ ਖਾਂ ਜਰਨੈਲ ਜਹਾਂਗੀਰ ਦੇ ਪਾਸ ਹੀ ਲਾਹੌਰ ਸੀ। ਪੰਜਾਬ ਵਿਚ ਵਿਸ਼ੇਸ਼ ਤੌਰ 'ਤੇ ਅਤੇ ਬਾਕੀ ਦੇਸ਼ ਵਿਚ ਵੀ ਸਿੱਖੀ ਦੇ ਪ੍ਰਚਾਰ ਦੀ ਲਹਿਰ ਚੱਲ ਰਹੀ ਸੀ। ਜਿਸ ਨੂੰ ਹਿੰਦੂ ਅਤੇ ਮੁਸਲਮਾਨ ਖੁਸ਼ੀ-ਖੁਸ਼ੀ ਅਪਣਾ ਰਹੇ ਸੀ। ਉਹ ਇਨ੍ਹਾਂ ਕੱਟੜਪੰਥੀ ਲੋਕਾਂ ਨੂੰ ਬਹੁਤ ਰੜਕਦਾ ਸੀ। ਸਾਜ਼ਿਸ਼ ਘੜੀ ਗਈ ਕਿ ਸ਼ਹਿਜ਼ਾਦਾ ਖੁਸਰੋ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਅਸ਼ੀਰਵਾਦ ਲੈਣ ਆਇਆ ਸੀ ਅਤੇ ਗੁਰੂ ਜੀ ਨੇ ਉਸ ਨੂੰ ਅਸ਼ੀਰਵਾਦ ਦਿੱਤਾ ਸੀ। 'ਤੁਜ਼ਕਿ ਜਹਾਂਗੀਰੀ' ਵਿਚ ਜਹਾਂਗੀਰ ਕਹਿੰਦਾ ਹੈ ਕਿ ਉਸ ਨੂੰ ਪਤਾ ਲੱਗਾ ਸੀ ਕਿ ਬਿਆਸ ਦਰਿਆ ਦੇ ਕੰਢੇ ਇਕ ਗੁਰੂ ਝੂਠ ਦੀ ਦੁਕਾਨ (ਦੁਕਾਨੇ-

ਬਾਤਿਲ) ਚਲਾ ਰਿਹਾ ਹੈ। ਉਸ ਤੋਂ ਪ੍ਰਭਾਵਿਤ ਹੋ ਕੇ ਹਿੰਦੂ ਅਤੇ ਕੁਝ ਬੇਵਕੂਫ ਮੁਸਲਮਾਨ ਉਸ ਦੀ ਸਿੱਖਿਆ ਨੂੰ ਅਪਣਾ ਰਹੇ ਹਨ। ਮੈਂ ਉਹ ਗੁਰੂ ਪਕੜ ਕੇ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਗ ਵਿਚ ਉਬਾਲ, ਤੱਤੀ ਤਵੀ ਉੱਤੇ ਬਿਠਾ ਕੇ ਸਿਰ ਉੱਤੇ ਤੱਤੀ ਰੇਤਾ ਪਾ ਕੇ ਸਖ਼ਤ ਤਸੀਹੇ ਦਿੱਤੇ ਗਏ। ਸੁਆਲ ਇਹ ਸੀ ਕਿ ਤੁਹਾਡਾ ਰਸਤਾ ਝੂਠ ਦੀ ਦੁਕਾਨ ਹੈ, ਇਸ ਨੂੰ ਬੰਦ ਕਰੋ। ਗੁਰੂ ਜੀ ਦਾ ਜੁਆਬ ਸੀ ਕਿ ਇਹ ਝੂਠ ਦੀ ਦੁਕਾਨ ਨਹੀਂ ਸੱਚ ਦਾ ਮਾਰਗ ਹੈ, ਇਹ ਰਹਿੰਦੀ ਦੁਨੀਆਂ ਤਕ ਚੱਲੇਗਾ। ਅਖੀਰ ਉਨ੍ਹਾਂ ਨੂੰ ਹੋਰ ਤਸੀਹੇ ਦੇਣ ਲਈ ਦਰਿਆ ਰਾਵੀ ਵਿਚ ਡੂੰਘੇ ਪਾਣੀਆਂ ਵਿਚ ਰੋੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ। ਆਪਣੇ ਪ੍ਰਾਣਾਂ ਦੀ ਆਹੂਤੀ ਦੇ ਕੇ ਉਨ੍ਹਾਂ ਸਮਝਾਇਆ ਕਿ ਸਿੱਖੀ ਮਾਰਗ ਸੱਚ ਦਾ ਮਾਰਗ ਹੈ। ਇਹ ਸਿੱਖ ਧਰਮ ਦੇ ਦਾਇਰੇ ਵਿਚ ਹੋਈ ਪਹਿਲੀ ਸ਼ਹਾਦਤ ਸੀ। ਇਸੇ ਲਈ ਹੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ।

■

---

## *....ਸਿੱਖ ਧਰਮ ਨੂੰ ਸੰਸਥਾਈ ਯੋਗਦਾਨ*

*(ਸਫ਼ਾ ੧੫ ਦਾ ਬਾਕੀ ਹਿੱਸਾ)*

ਦੀ ਲੀਹ ਪਾਈ।

ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਗੁਰਿਆਈ ਸਿੱਖ ਮੱਤ ਦੇ ਇਤਿਹਾਸ ਵਿਚ ਕਈ ਢੰਗਾਂ ਨਾਲ ਇਕ ਮੋੜ ਕਹੀ ਜਾ ਸਕਦੀ ਹੈ। ਸੁਧਾਰ ਅਤੇ ਪੁਨਰ ਨਿਰਮਾਣ ਦੇ ਯਤਨਾਂ ਨਾਲ ਅਰੰਭ ਹੋਏ ਸਿੱਖ ਮੱਤ ਨੂੰ ਜਿੱਥੇ ਵਿਕਾਸਸ਼ੀਲ ਹੁੰਗਾਰਾ ਮਿਲਿਆ ਉੱਥੇ ਇਸ ਨਾਲੋਂ ਵੀ ਕਿਤੇ ਵੱਧ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ ਪ੍ਰੰਤੂ ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਨੂੰ ਸਾਕਾਰ ਰੂਪ ਦੇਣ ਲਈ ਬਿਨਾਂ ਕਿਸੇ ਸੰਕੋਚ ਦੇ ਇਸ ਸਥਿਤੀ ਨੂੰ ਸਵੀਕਾਰ ਕਰ ਲਿਆ। ਇਸ ਨੂੰ ਸਾਕਾਰ ਰੂਪ ਦੇਣ ਲਈ ਪੂਰੀ ਸ਼ਕਤੀ ਨਾਲ ਕੰਮ ਕੀਤਾ। ਉਨ੍ਹਾਂ ਦੀ ਛਤਰ ਛਾਇਆ ਹੇਠ ਸਿੱਖ ਧਰਮ ਦਾ ਨਾਂ ਦੂਰ-ਦੂਰ ਤਕ ਫੈਲ ਗਿਆ ਸੀ।

ਸਮੁੱਚੇ ਤੌਰ 'ਤੇ ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਅਧਿਆਤਮਿਕ ਕੀਮਤਾਂ ਨਾਲ ਸ਼ਿੰਗਾਰਿਆ ਹੋਇਆ ਜੀਵਨ ਹੈ। ਗੁਰੂ-ਜੀਵਨ ਦੁਆਰਾ ਸਿੱਖ ਧਰਮ ਤੇ ਸਿੱਖ ਲਹਿਰ ਨੂੰ ਜੋ ਉਨ੍ਹਾਂ ਨੇ ਬਲ ਪ੍ਰਦਾਨ ਕੀਤਾ ਹੈ, ਉਸ ਦਾ ਆਪਣਾ ਅਧਿਆਤਮਿਕ ਤੇ ਇਤਿਹਾਸਿਕ ਗੌਰਵ ਹੈ। ■

# ਸਰਬ ਸੁਖਾਂ ਦਾ ਮੂਲ - ਸੁਖਮਨੀ ਸਾਹਿਬ

*-ਸ. ਸੁਖਮਿੰਦਰ ਸਿੰਘ ਗੱਜਣਵਾਲਾ**

ਧਾਰਮਿਕ ਸਾਹਿਤ ਦਾ ਹਮੇਸ਼ਾਂ ਤੋਂ ਉੱਤਮ ਮਨੁੱਖ ਦੀ ਸਿਰਜਣਾ ਕਰਨਾ ਆਦਰਸ਼ ਰਿਹਾ ਹੈ। ਧਾਰਮਿਕ ਗ੍ਰੰਥਾਂ ਨੇ ਸਦਾ ਜਨ ਮਾਨਵ ਨੂੰ ਸ੍ਰਿਸ਼ਟਾਚਾਰੀ ਬਣਨ ਦਾ ਆਦੇਸ਼ ਦਿੱਤਾ ਹੈ। ਸੁਖਮਨੀ ਸਾਹਿਬ ਅਧਿਆਤਮਿਕਤਾ ਦੀ ਉਹ ਮਣੀ ਹੈ, ਜੋ ਸ੍ਰੇਸ਼ਟ, ਸਰਵੋਤਮ ਮਨੁੱਖ ਬਣਾਉਣ ਦਾ ਮਾਰਗ ਦਰਸ਼ਨ ਬਖ਼ਸ਼ਦੀ ਹੈ। ਵਿਆਖਿਆਮਈ ਸ਼ੈਲੀ ਤੇ ਬਹੁਤ ਹੀ ਸਰਲ ਤੇ ਸਧਾਰਨ ਭਾਸ਼ਾ ਵਿਚ ਰਚੀ ਹੋਈ ਪੰਚਮ ਪਾਤਸ਼ਾਹ ਦੀ ਬਾਣੀ ਜਿਸ ਦੀ ਇੱਕ-ਇੱਕ ਤੁਕ ਜਾਪ ਕਰਤਾ ਦੇ ਮਨ 'ਤੇ ਸਿੱਧਾ ਅਸਰ ਕਰਨ ਵਾਲੀ ਹੈ। ਇਹ ਬਾਣੀ ਜ਼ਿੰਦਗੀ ਦੀਆਂ ਗੁੰਝਲਾਂ ਨੂੰ ਖੋਲਣ ਵਾਲੀ, ਕਰਮਕਾਂਡਾਂ ਤੇ ਭੇਖਾਂ ਤੋਂ ਰਹਿਤ ਹੈ। ਇਹ ਵਿਸ਼ਾਲ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੬੨ ਤੋਂ ੨੯੬ ਤਕ ਅੰਕਤ ਹੈ। ਗੁਰੂ ਸਾਹਿਬ ਨੇ ਇਸ ਲੰਮੇਰੀ ਸਿਰਜਣਾ ਨੂੰ ੨੪ ਸਲੋਕਾਂ ਤੇ ੨੪ ਅਸਟਪਦੀਆਂ ਵਿਚ ਕਥਨ ਕੀਤਾ ਹੈ। ਹਰ ਅਸਟਪਦੀ ਵਿਚ ਅੱਠ-ਅੱਠ ਪਉੜੀਆਂ ਹਨ। ਇਸ ਸੂਤਰਬੱਧ ਰਚਨਾ ਵਿਚ ਸ਼ੁਰੂ 'ਚ ਦਿੱਤੇ ਸਲੋਕ ਵਿਚ ਸਮੁੱਚੀ ਅਸਟਪਦੀ ਦਾ ਤੱਤਸਾਰ ਹੈ, ਜਾਣੋ ਉਸ ਸਲੋਕ ਦਾ ਭਾਵ ਵਰਣਨ ਹੈ: ਅਸਟਪਦੀ ਵਿਚ ਸਲੋਕ ਦੀ ਵਿਆਖਿਆ ਹੈ। ਹਰ ਸਲੋਕ ਦਾ ਵਿਸ਼ਾ ਵੱਖਰਾ-ਵੱਖਰਾ ਹੋਣ ਕਰਕੇ ਉਸ ਦਾ ਵਿਖਿਆਨ ਵੀ ਭਲੀ-ਭਾਂਤ ਪੂਰੀ ਗਹਿਰਾਈ ਨਾਲ ਓਤਪੋਤ ਹੈ।

ਪ੍ਰੋ. ਪੂਰਨ ਸਿੰਘ ਜੀ ਨੇ ਸੁਖਮਨੀ ਸਾਹਿਬ ਬਾਣੀ ਨੂੰ ਰੂਹਾਨੀ ਸੰਗੀਤ ਦੀ ਸੰਗਿਆ ਦਿੱਤੀ ਹੈ। ਪ੍ਰੋ. ਤੇਜਾ ਸਿੰਘ ਦਾ ਕਹਿਣਾ ਹੈ ਕਿ ਦੁੱਖਾਂ ਦੇ ਤੜਪਾਏ ਤਪਤ ਦਿਲਾਂ ਦੀ ਸ਼ਾਂਤੀ ਸੁਖਮਨੀ ਵਿੱਚੋਂ ਪਾਈ ਜਾ ਸਕਦੀ ਹੈ; ਦੁੱਖਾਂ ਤੋਂ ਅੱਕੇ ਹੋਏ ਮਨੁੱਖਾਂ ਲਈ ਇਤਨੀ ਮਧੁਰ ਤੇ ਅਨੰਦਮਈ ਹੋਰ ਕੋਈ ਵਸਤੂ ਨਹੀਂ ਮਿਲ ਸਕਦੀ ਜਿੰਨੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਬਾਣੀ ਸੁਖਮਨੀ ਸਾਹਿਬ। ਡਾ. ਤਾਰਨ ਸਿੰਘ ਅਨੁਸਾਰ ਸੁਖਮਨੀ ਸਾਹਿਬ ਮਨੁੱਖੀ ਮਨ ਲਈ ਥੰਮ੍ਹ ਹੈ।

ਵਿਦਵਾਨ ਲੋਕਾਂ ਨੇ 'ਸੁਖਮਨੀ ' ਸ਼ਬਦ (ਨਾਂ) ਦੇ ਅਰਥ ਵੱਖ-ਵੱਖ ਕੀਤੇ ਹਨ। ਭਾਈ ਵੀਰ ਸਿੰਘ ਜੀ ਆਖਦੇ ਹਨ : ਸੁਖ+ਮਨ+ਈ=ਮਨ ਨੂੰ ਸੁਖ ਦੇਣ ਵਾਲੀ। ਪ੍ਰੋ. ਸਾਹਿਬ ਸਿੰਘ ਨੇ ਇਸ ਨੂੰ ਸੁਖਾਂ ਦੀ ਮਣੀ ਭਾਵ ਇਹ ਸਭ ਤੋਂ ਸ੍ਰੇਸ਼ਟ ਸੁੱਖ ਹੈ। ਮੈਕਾਲਫ ਨੇ ਸੁਖਮਨੀ ਦਾ ਅਰਥ -ਮਨ ਦੀ ਸ਼ਾਂਤੀ -ਕੀਤਾ ਹੈ। ਫਰੀਦਕੋਟੀ ਟੀਕੇ ਵਿਚ ਇਸ ਨੂੰ ਮਨ ਕੋ ਸੁਖ ਦੇਨੇ ਵਾਲੀ ਵਾ ਸੁਖੋਂ ਕੀ ਮਣੀ- ਅਰਥ ਕੀਤਾ ਹੈ। ਪਰ ਗੁਰੂ ਸਾਹਿਬ ਖੁਦ ਹੀ 'ਸੁਖਮਨੀ' ਦੇ ਭਾਵ ਨੂੰ ਸਪਸ਼ਟ ਕਰਦੇ ਫੁਰਮਾਉਂਦੇ ਹਨ।

*- ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

---

** ਰੀਸਰਚ ਸਕਾਲਰ, #੩੦੭੬ ਸੈਕਟਰ ੪੪ ਡੀ ਚੰਡੀਗੜ੍ਹ। ਮੋਬਾਈਲ ੯੯੧੫੧੦੬੪੪੯*

*ਭਗਤ ਜਨਾ ਕੈ ਮਨਿ ਬਿਸ੍ਰਾਮ॥* *(ਪੰਨਾ ੨੬੨)*

*– ਸੁਖਮਨੀ ਸਹਜ ਗੋਬਿੰਦ ਗੁਨ ਨਾਮ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ॥*
*ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ॥੮॥੨੪॥*
*(ਪੰਨਾ ੨੯੬)*

ਜਿਸ ਦਾ ਸਪਸ਼ਟ ਭਾਵ ਹੈ ਕਿ ਜਗਿਆਸੂ ਲਈ ਨਾਮ ਬਾਣੀ ਹੀ ਸੁਖਮਨੀ ਹੈ। ਪ੍ਰਭੂ ਨਾਮ ਸਿਮਰਨ ਹੀ ਸੁਖਦਾਇਕ ਪਰਮ ਅਨੰਦ ਹੈ।

ਸੁਖਮਨੀ ਸਾਹਿਬ ਬਾਣੀ ਦਾ ਸਮੁੱਚਾ ਵਿਖਿਆਨ ਇਹ ਹੀ ਪਰਗਟ ਕਰਦਾ ਹੈ ਕਿ ਅਕਾਲ ਪੁਰਖ ਪਰਮਾਤਮਾ ਦਾ ਨਾਮ ਸਿਮਰਨ ਸਭ ਸੁਖਾਂ ਦਾ ਮੂਲ ਹੈ। ਇਹ ਗੁਰਮੁਖ ਜਨਾਂ ਦੇ ਹਿਰਦਿਆਂ ਵਿਚ ਵਸੀ ਰਮੀ ਅਣਮੁੱਲੀ ਰਾਸ਼ੀ ਹੈ। ਇਸ ਦੀ ਪ੍ਰਾਪਤੀ ਗੁਰਮੁਖਾਂ ਦੀ ਸੰਗਤ 'ਚੋਂ ਹੀ ਹੁੰਦੀ ਹੈ। ਇਸ ਬਾਣੀ ਦਾ ਮੂਲ ਤੱਤਸਾਰ ਨਾਮ ਸਿਮਰਨ ਦਾ ਮਹਤੱਵ ਦਰਸਾਉਂਦਾ ਹੈ ਤੇ ਉਸ ਤੋਂ ਪ੍ਰਾਪਤ ਹੋਣ ਵਾਲੀਆਂ ਸ੍ਰੇਸ਼ਟ ਅਵਸਥਾਵਾਂ ਦਾ ਸੁੰਦਰਮਈ ਵਰਣਨ ਹੈ। ਗੁਰੂ ਸਾਹਿਬ ਨੇ ਸੁਖਮਨੀ ਸਾਹਿਬ ਦੇ ਅਰੰਭ ਵਿਚ ਹੀ 'ਨਾਮ ਸਿਮਰਨ" ਦੀ ਮਹਿਮਾ ਦਾ ਉਚਾਰਨ ਕੀਤਾ ਹੈ :

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥ ...*
*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*
*ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥*
*ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥...*
*ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ॥ ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ॥*
*(ਪੰਨਾ ੨੬੨)*

ਸੁਖਮਨੀ ਸਾਹਿਬ ਬਾਣੀ ਦੇ ਮਾਧਿਅਮ ਰਾਹੀਂ ਭਟਕੀ ਮਲੀਨ ਮਾਨਵੀ ਮਾਨਸਿਕਤਾ ਵਿਚ ਨਿਰਮਲਤਾ ਲਿਆਉਣੀ ਤੇ ਸ਼ੁੱਧੀਕਰਨ ਕਰਨਾ ਗੁਰੂ ਜੀ ਦਾ ਮੁੱਖ ਆਸ਼ਾ ਹੈ। ਗੁਰੂ ਜੀ ਦਾ ਮਨੋਰਥ ਮਨੁੱਖ ਨੂੰ ਸੰਸਾਰੀ, ਪਦਾਰਥਵਾਦੀ ਮੋਹਾਂ ਨਾਲੋਂ ਤੋੜ ਕੇ ਅਧਿਆਤਮਿਕਤਾ ਨਾਲ ਜੋੜਨਾ ਹੈ। ਨਾਮ ਸਿਮਰਨ ਕੀ ਹੈ, ਨਾਮ ਸਿਮਰਨ ਦੀ ਵਡਮੁੱਲਤਾ ਕੀ ਹੈ, ਨਾਮ ਸਿਮਰਨ ਤੋਂ ਦੂਰ ਜਾ ਚੁੱਕੇ ਲੋਕ ਦੁੱਖਾਂ 'ਚ ਪੈ ਕੇ ਕਿਸ ਤਰਾਂ ਜੀਵਨ ਨਿਰਬਾਹ ਕਰਦੇ ਹਨ? ਸੁਖਮਨੀ ਬਾਣੀ ਇੰਨਾ ਵਿਸ਼ਿਆਂ ਦਾ ਹੀ ਪ੍ਰਗਟਾਅ ਹੈ, ਪ੍ਰਕਾਸ਼ ਹੈ। ਨਾਮ ਸਿਮਰਨ ਨੂੰ ਮਾਨਵੀ ਹਿਰਦਿਆਂ ਵਿਚ ਵਸਾਉਣ ਸਦਕਾ ਸ਼ਖ਼ਸੀਅਤ ਵਿਚ ਵਿਲੱਖਣ ਨਿਖਾਰ ਆਉਂਦਾ ਤੇ ਨਿਰਮਲਤਾ ਦਾ ਪ੍ਰਕਾਸ਼ ਹੁੰਦਾ ਹੈ। ਬਾਣੀ ਵਿਚ ਇਹ ਦੱਸਿਆ ਗਿਆ ਹੈ ਕਿ ਸਭ ਧਰਮਾਂ ਤੋਂ ਉੱਪਰ ਸ੍ਰੇਸ਼ਟ ਧਰਮ ਹਰਿ ਕਾ ਸਿਮਰਨ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*
*ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧਸੰਗਿ ਦੁਰਮਤਿ ਮਲੁ ਹਿਰਿਆ॥*
*(ਪੰਨਾ ੨੬੬)*

ਰਚਨਾ ਕਾਲ ਬਾਰੇ ਵਿਦਵਾਨਾਂ ਵਿਚ ਇਕ-ਸਹਿਮਤੀ ਨਹੀਂ ਹੈ। ਸੁਖਮਨੀ ਸਾਹਿਬ ਬਾਣੀ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਹੀ ਹੋਈ ਜਾਂ ਇਹ ਬਾਣੀ ਸੰਪਾਦਨਾ ਤੋਂ ਪਹਿਲਾਂ ਗੁਰੂ ਸਾਹਿਬ ਜੀ ਦੁਆਰਾ ਉਚਾਰੀ ਗਈ ਸੀ ਇਸ ਬਾਰੇ ਵੱਖ-ਵੱਖ ਰਾਵਾਂ ਹਨ। ਇਤਿਹਾਸਿਕ ਲਿਖਤਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਕਾਰਜ ੧੬੦੧ ਈ: ਤੋਂ ਸ਼ੁਰੂ ਹੋ ਕੇ ੧੬੦੪ ਈ: ਨੂੰ ਪੂਰਾ ਹੋ ਗਿਆ ਸੀ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਰਚੈਤਾ ਭਾਈ ਸੰਤੋਖ ਸਿੰਘ ਜੀ ਮੁਤਾਬਕ ਜਦ ਗੁਰੂ ਸਾਹਿਬ ਸੰਪਾਦਨਾ ਦਾ ਕਾਰਜ ਕਰ ਰਹੇ ਸਨ ਤਾਂ ਦੇਰ ਰਾਤ ਤਕ ਕੰਮ ਕਰਦੇ ਹੋਏ ਉੱਥੇ (ਰਾਮਸਰ ਵਾਲੇ ਸਥਾਨ 'ਤੇ) ਹੀ ਰਹਿ ਪਏ ਸਨ ਘਰ ਨਹੀਂ ਗਏ ਸਨ। ਸਵੇਰ ਹੋਈ ਤਾਂ ਉਨ੍ਹਾਂ ਦੇ ਮੁਖ ਤੋਂ ਫੁਰਮਾਨ ਹੋਇਆ 'ਸਮਾਂ ਘੋਰ ਕਲਿਯੁਗ ਕੋ ਆਯੋ। ਕਟਕ ਬਿਕਾਰਨ ਕੋ ਜਗ ਛਾਯੋ'। ਤਾਂ ਸੁਣ ਕੇ ਭਾਈ ਗੁਰਦਾਸ ਜੀ ਨੇ ਆਖਿਆ ਗੁਰੂ ਜੀ ਇਸ ਦਾ ਫਿਰ ਉਪਾਅ ਕੀ ਹੋਵੇਗਾ? ਤਾਂ ਗੁਰੂ ਜੀ ਉਸ ਸਮੇਂ ਸੁਖਮਨੀ ਸਾਹਿਬ ਦੀ ਰਚਨਾ ਕਰਨ ਲੱਗੇ ਤੇ ਉਸ ਰਾਮਸਰ ਦੇ ਕਿਨਾਰੇ ਬੈਠਿਆਂ ਹੀ ਸੁਖਮਨੀ ਦਾ ਉਚਾਰਨ ਕਰਦੇ ਹੋਏ ਆਖਿਆ:

*ਯਾਂਤੇ ਰਚਹਿੰ ਏਕ ਅਸ ਬਾਨੀ।*
*ਨਿਤ ਜਿਸ ਪਠਤਿ ਹੋਹਿੰ ਅਘ ਹਾਨੀ।*
*ਰਿਦੇ ਬਸਾਇ ਕਮਾਵੈ ਜੋਈ।*
*ਬਹੁਰ ਨ ਜਨਮ ਮਰਨ ਜਿਸ ਹੋਈ।* *(ਰਾਸ ੩, ਅੰਸੂ ੪੨)*

ਇਸੇ ਸਬੰਧ ਵਿਚ ਮਹਿਮਾ ਪ੍ਰਕਾਸ਼ ਦੇ ਰਚੈਤਾ ਰਾਮ ਸਰੂਪ (ਭੱਲਾ) ਨੇ ਅੰਕਤ ਕੀਤਾ ਹੈ:

*ਸਤਿਗੁਰ ਕ੍ਰਿਪਾ ਨਿਧਾਨ ਸਹਜਭਾਇ ਬਾਹਰ ਗਏ।*
*ਦੇਖ ਇਕੰਤ ਅਸਥਾਨ ਤਹ ਨਾਮ ਬ੍ਰਿਸਟਿ ਬਾਨੀ ਕਰੀ।੧।*
*ਦੋਹਰਾ:* *ਸਤਿਗੁਰ ਸ੍ਰੀ ਬਰ ਮੁਖ ਦੀਆ ਇਹ ਪੋਥੀ ਨਾਮ ਨਿਧਾਨ।*
*ਲੋਕ ਪਰਲੋਕ ਦੋਨੋ ਸਫਲ ਪੜ੍ਹ ਪਾਵੇ ਪੂਰਨ ਗਿਆਨ।੬।*
*ਪ੍ਰਭ ਸੁਖਮਨੀ ਨਾਮ ਪੋਥੀ ਕਾ ਧਰਾ।*
*ਸਭ ਜਗ ਮੋ ਪ੍ਰਕਾਸ਼ ਤਿਨ ਕਰਾ।*
*ਦੇਸ ਦੇਸ ਜੱਗਆਸੀ ਪੜੇ।*
*ਸਗਲ ਪਦਾਰਥ ਤਿਸ ਹਥ ਚੜੇ।੭।* *(ਸਾਖੀ ੫ ਸਫ਼ਾ ੩੨੬)*

ਭਾਈ ਸੰਤੋਖ ਸਿੰਘ ਜੀ ਸਮਾਂ ਸਥਾਨ ਬਾਰੇ ਲਿਖਦੇ ਹਨ -ਰਾਮ ਤਾਲ ਈਸਾਨ ਦਿਸ਼ ਬੈਠੇ ਗੁਰ ਕ੍ਰਿਪਾਲ। ਰਚਨ ਲਗੇ ਤਬ ਸੁਖਮਨੀ ਦੇ ਸੁਕ ਕਰਤ ਨਿਹਾਲ। ਮਹਿਮਾ ਪ੍ਰਕਾਸ਼ ਅਨੁਸਾਰ ਇਹ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਹੀ ਉਚਾਰਨ ਕੀਤੀ ਗਈ। ਡਾ. ਸੁਰਿੰਦਰ ਸਿੰਘ ਕੋਹਲੀ ਦਾ ਖਿਆਲ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਸੰਪਾਦਨਾ ਦੇ ਸਮੇਂ ਹੀ ਆਪਣੀ ਬਾਣੀ ਉਚਾਰਦੇ ਤੇ ਲਿਖਵਾਈ ਜਾਂਦੇ ਸਨ।

ਤਵਾਰੀਖ ਗੁਰੂ ਖਾਲਸਾ ਦੇ ਕਰਤਾ ਗਿਆਨੀ ਗਿਆਨ ਸਿੰਘ ਮੁਤਾਬਕ ਇਹ ਸੁਖਮਨੀ ਬਾਣੀ ਸੰਪਾਦਨਾ ਤੋਂ ਪਹਿਲਾਂ ਹੀ ਰਚੀ ਹੋਈ ਸੀ ।

ਲੋਕਾਈ ਨਾਲ ਜੁੜੀ ਹੋਈ ਇਸ ਬਾਣੀ ਵਿਚ ਗੁਰੂ ਦਾ ਉਪਦੇਸ਼ ਹੈ ;ਨਾਮ ਰੂਪੀ ਇਸ ਬਾਣੀ ਨੂੰ ਧਾਰਨ ਕਰੋ, ਇਹ ਮਨੁੱਖੀ ਮਨ ਲਈ ਸੁਖ-ਅਰਾਮ ਦਾ ਖਜ਼ਾਨਾ ਹੋਵੇਗੀ। ਗੁਰੂ ਸਾਹਿਬ ਨੇ ਸੰਸਾਰੀ ਸੁਖਾਂ ਤੇ ਅਧਿਆਤਮਿਕ ਸੁਖਾਂ ਵਿਚ ਫਰਕ ਦੱਸਦੇ ਹੋਏ ਫੁਰਮਾਇਆ ਹੈ; ਸੰਸਾਰਕ ਸੁਖ ਛਿਨ ਪਲ ਲਈ ਹੁੰਦੇ ਹਨ ਜਦ ਕਿ ਅਧਿਆਤਮਿਕ ਸੁਖ ਸਥਿਰ ਤੇ ਸਦੀਵੀਂ ਹੁੰਦੇ ਹਨ। ਸੁਖਾਂ-ਦੁਖਾਂ ਤੋਂ ਉੱਪਰ ਅਨੰਦ ਦੀ ਅਵਸਥਾ ਹੈ। ਆਤਮਿਕ ਅਨੰਦ ਦੀ ਅਵਸਥਾ ਵਾਲਾ ਅਨੰਦ ਹੀ ਪਰਮ ਅਨੰਦ ਹੁੰਦਾ ਜੋ ਹੋਰ ਸਭ ਸੁਆਦਾਂ ਨਾਲੋਂ ਉੱਪਰ ਹੁੰਦਾ। ਗੁਰੂ ਸਾਹਿਬ ਅਨੁਸਾਰ ਇਸ ਪਰਮ ਅਨੰਦ ਦਾ ਮੂਲ 'ਪ੍ਰਭੂ ਦਾ ਸਿਮਰਨ' ਹੈ। ਹਰੀ ਦੇ ਨਾਮ ਦੀ ਪ੍ਰਾਪਤੀ ਸਭ ਰਿਧੀਆਂ ਸਿਧੀਆਂ ਤੋਂ ਕਿਤੇ ਉੱਪਰ ਹੈ।ਪ੍ਰਭੂ ਸਿਮਰਨ ਦੇ ਆਸਰੇ ਮਨੁੱਖ ਬ੍ਰਹਮ ਗਿਆਨ ਨੂੰ ਪ੍ਰਾਪਤ ਹੁੰਦਾ ਹੋਇਆ ਪਰਮਾਤਮਾ ਵਿਚ ਲੀਨ ਹੋ ਜਾਂਦਾ ਤੇ ਉਸ ਨਾਲ ਇਕਮਿਕ ਹੋ ਜਾਂਦਾ ਤਾਂ ਉਸ ਵੇਲੇ ਸੰਸਾਰਕ ਸੁਖ ਬਹੁਤ ਹੀ ਛੋਟੇ ਨਿਗੂਣੇ ਹੋ ਜਾਂਦੇ ਹਨ। ਨਾਮ ਸਿਮਰਨ ਦੀ ਕਮਾਈ ਉਸ ਸੱਚੇ ਦੀ ਸੱਚੀ ਦਰਗਾਹ ਵਿਚ ਸ੍ਰੇਸ਼ਟ ਸਥਾਨ ਦਾ ਹੱਕਦਾਰ ਬਣਾਉਂਦੀ ਹੈ।

ਗੁਰੂ ਸਾਹਿਬ ਨੇ ਮਨੁੱਖੀ ਸੁਖ ਸ਼ਾਂਤੀ ਲਈ ਬੜੇ ਲੜੀਬੱਧ ਸਿਧਾਂਤ ਰਾਹੀਂ ਸ੍ਰੇਸ਼ਟ ਖਿਆਲਾਂ ਨੂੰ ਬੜੀ ਸ੍ਰੇਸ਼ਟ ਤਰਤੀਬ ਦੁਆਰਾ ਮਹਾਨ ਸ਼ਾਹਕਾਰ ਬਾਣੀ 'ਸੁਖਮਨੀ ਸਾਹਿਬ' ਵਿਚ ਪ੍ਰਕਾਸ਼ਮਾਨ ਕੀਤਾ ਹੈ:

ਪਹਿਲੀ, ਦੂਜੀ ਤੇ ਤੀਜੀ ਅਸਟਪਦੀ ਵਿਚ ਦਰਸਾਇਆ ਹੈ ਕਿ ਨਾਮ ਸਿਮਰਨ ਕਲਿ-ਕਲੇਸ਼ਾਂ ਦੀ ਨਵਿਰਤੀ ਕਰਦਾ ਹੈ। ਸਭ ਅਣਮੁੱਲੇ ਖਜ਼ਾਨਿਆਂ ਦੀ ਦਾਤ ਨਾਮ ਸਿਮਰਨ ਵਿਚ ਹੈ। ਜਦ ਬਿਪਤਾਵਾਂ ਆ ਘੇਰਦੀਆਂ ਹਨ ਤਾਂ ਸੁਖ ਦਾ ਮਾਰਗ ਪ੍ਰਭੂ ਦੇ ਨਾਮ ਸਿਮਰਨ ਸਦਕਾ ਹੀ ਖੁੱਲਦਾ ਹੈ। ਢੇਰਾਂ ਦੇ ਢੇਰ ਧਨ ਪਦਾਰਥਾਂ ਨਾਲ ਤ੍ਰਿਸ਼ਨਾ ਤੇ ਭੁੱਖ ਮਿਟਦੀ ਨਹੀਂ ਇਕ ਹਰੀ ਦੇ ਨਾਮ ਸਹਾਰੇ ਹੀ ਮਨ ਦੀ ਤ੍ਰਿਪਤੀ ਹੁੰਦੀ ਹੈ। ਗੁਰੂ ਜੀ ਦਾ ਫੁਰਮਾਨ ਹੈ, ਸਾਰੇ ਧਰਮਾਂ ਵਿਸ਼ਵਾਸਾਂ ਤੋਂ ਉੱਪਰ ਨਾਮ ਸਿਮਰਨ ਤੇ ਸੱਚਾ ਕਰਮ ਕਰਨਾ ਹੈ।

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

*(ਪੰਨਾ ੨੬੬)*

ਚੌਥੀ ਤੇ ਪੰਜਵੀਂ ਅਸਟਪਦੀ ਵਿਚ ਕਥਨ ਹੈ; ਉਸ ਪ੍ਰਭੂ ਨੂੰ ਚੇਤੇ ਰੱਖ ਜੋ ਸੁਖਾਂ ਦਾ ਦਾਤਾ ਹੈ ਜਿਸ ਦੀ ਕਿਰਪਾ ਨਾਲ ਇਸ ਧਰਤੀ 'ਤੇ ਸੁਖ ਸਹਿਤ ਨਿਵਾਸ ਕਰਦਾ ਹੈਂ। ਇਹ ਜਾਣ ਲੈ ਉਸ ਦੀ ਮਿਹਰ ਹੋਵੇ ਤਾਂ ਹੀ ਨਾਮ ਦੀ ਦਾਤ ਮਿਲਦੀ ਹੈ। ਝੂਠੇ ਸੁਆਦਾਂ ਰਾਹੀਂ ਤੂੰ ਆਪਣੇ ਨੂੰ ਤ੍ਰਿਪਤ ਕਰਨਾ ਚਾਹੁੰਦਾ ਹੈ ਜੋ ਇਕ ਭਰਮ ਭੁਲੇਖੇ ਦੇ ਸਾਮਾਨ ਹਨ ਪ੍ਰਾਣੀ ਅਸਲ ਸੁਖ ਦੇ ਸ੍ਰੋਤ ਨੂੰ ਢੂੰਡਣ ਦਾ ਯਤਨ ਕਰ :

*ਬਿਨੁ ਬੂਝੇ ਮਿਥਿਆ ਸਭ ਭਏ॥*

*ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥੫॥* *(ਪੰਨਾ ੨੬੯)*

ਛੇਵੀਂ ਅਸਟਪਦੀ ਵਿਚ ਗੁਰੂ ਜੀ ਦੱਸਦੇ ਹਨ ਕਿ ਹੇ ਮਨੁੱਖ ਤੂੰ ਉਸ ਦੀ ਕਿਰਪਾ ਨਾਲ ਹੀ ਸੁਖਮਈ ਜੀਵਨ ਤੇ ਭਾਂਤ-ਭਾਂਤ ਦੇ ਭੋਜਨ,ਛੱਤੀ ਪਦਾਰਥ ਸੇਵਨ ਕਰਦਾ ਹੈ ਉਸ ਨੂੰ ਵਿਸਾਰਨਾ ਨਾ ਕਰ ਆਪਣੇ ਹਿਰਦੇ ਵਿਚ ਸਦਾ ਚੇਤੇ ਰੱਖ।

ਸਤਵੀਂ, ਅੱਠਵੀਂ ਤੇ ਨੌਵੀਂ ਅਸਟਪਦੀ ਵਿਚ ਗੁਰੂ ਜੀ ਦਾ ਫੁਰਮਾਨ ਹੈ: ਹੇ ਮਾਨਵ! ਸਾਧ ਜਨਾਂ ਦੀ ਸੰਗਤ ਬਹੁਤ ਹੀ ਅਸਚਰਜ ਹੈ ਜਿਸ ਸਦਕਾ ਹੰਕਾਰ ਦੂਰ ਹੁੰਦਾ ਹੈ ਤੇ ਉੱਤਮ ਗਿਆਨ ਦੀ ਪ੍ਰਾਪਤੀ ਤੇ ਮਨੁੱਖ ਉਸ ਅਗਮ ਅਗਾਧ ਵਾਹਿਗੁਰੂ ਦੇ ਨੇੜੇ ਹੋ ਜਾਂਦਾ ਹੈ। ਬ੍ਰਹਮ ਗਿਆਨੀ ਜੋ ਨਾਮ ਦੇ ਧਾਰਨੀ ਹੁੰਦੇ ਹਨ, ਉਨਾਂ ਦੀ ਸੰਗਤ ਕਰ। ਬ੍ਰਹਮਗਿਆਨੀ ਪੁਰਖ ਮੁਕਤੀ ਜੁਗਤੀ ਅਸਲ ਜ਼ਿੰਦਗੀ ਦਾ ਦਾਤਾ ਹੈ:

*ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥*
*ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥* *(ਪੰਨਾ ੨੭੩)*

ਸਭ ਦੁੱਖਾਂ ਦੀ ਦਵਾਈ 'ਨਾਮ' ਹੈ ਉਸ ਵਾਹਿਗੁਰੂ ਦੇ ਗੁਣ ਗਾਉਣ ਨਾਲ ਮੁਕਤੀ ਰੂਪ ਅਨੰਦ ਮਿਲਦਾ ਹੈ।

*ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥* *(ਪੰਨਾ ੨੭੪)*

ਦਸਵੀਂ, ਗਿਆਰ੍ਹਵੀਂ ਅਸਟਪਦੀ ਵਿਚ ਅੰਕਤ ਕੀਤਾ ਹੈ ਕਿ ਉਸ ਵਾਹਿਗੁਰੂ ਅਕਾਲ ਪੁਰਖ ਦੀ ਉਪਮਾ, ਉਸਤਤ ਜਗਤ ਦੇ ਸਾਰੇ ਜੀਵ ਕਰਦੇ ਹਨ। ਉਹ ਪਰਮੇਸ਼ਰ ਹੀ ਕਰਨ ਕਰਾਵਨਹਾਰ ਹੈ, ਉਹ ਸ੍ਰਿਸ਼ਟੀ ਦਾ ਕਰਤਾ ਹੈ, ਪਾਲਨ ਵਾਲਾ ਹੈ ਉਹ ਸਰਬ ਵਿਆਪਕ ਹੈ।ਪ੍ਰਾਣੀ! ਸਾਰੀ ਸ਼ਕਤੀ ਉਸ ਪਾਸੋਂ ਹੀ ਮਿਲਦੀ ਹੈ, ਇਹ ਜੀਵ ਉਸ ਦੇ ਹੁਕਮ ਵਿਚ ਹੈ, ਜੋ ਉਸ ਵਾਹਿਗੁਰੂ ਨੂੰ ਭਾਉਂਦਾ ਉਹੋ ਹੀ ਹੁੰਦਾ ਹੈ:

*ਜੀਉ ਪਿੰਡੁ ਸਭ ਤਿਸ ਕੀ ਰਾਸਿ॥ ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ॥*
*ਅਪਨੀ ਬਣਤ ਆਪਿ ਬਨਾਈ॥ ਨਾਨਕ ਜੀਵੈ ਦੇਖਿ ਬਡਾਈ॥੪॥* *(ਪੰਨਾ ੨੭੭)*

ਬਾਰ੍ਹਵੀਂ ਅਸਟਪਦੀ ਵਿਚ ਉਸ ਪ੍ਰਭੂ ਦਾ ਗਾਇਨ ਕਰਨ ਵਾਲੇ ਮਨੁੱਖ ਨੂੰ ਆਦੇਸ਼ ਹੈ, ਜੇ ਸੁਖ ਸ਼ਾਂਤੀ ਹਾਸਲ ਕਰਨੀ ਹੈ ਤਾਂ ਉਹ ਸਦਾ ਮਿੱਤਰਤਾ ਤੇ ਗਰੀਬੀ ਵਿਚ ਜੀਵਨ ਬਤੀਤ ਕਰੇ ਨਹੀਂ ਤਾਂ:

*ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥ ਤਬ ਇਸ ਕਉ ਸੁਖੁ ਨਾਹੀ ਕੋਇ॥*
*ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*
*(ਪੰਨਾ ੨੭੮)*

ਅਸਟਪਦੀ ਤੇਰ੍ਹਵੀਂ ਵਿਚ ਉਪਦੇਸ਼ ਹੈ : ਭਲੇ ਸੰਤ ਰੂਪੀ ਪੁਰਸ਼ਾਂ ਦੀ ਨਿੰਦਾ ਕਰਨ ਨਾਲ ਮਨੁੱਖ ਸੁਖਾਂ ਤੋਂ ਵੰਚਤ ਹੋ ਜਾਂਦਾ ਹੈ। ਨਿੰਦਕ ਨੂੰ ਫਿਰ ਕੋਈ ਢੋਈ ਨਹੀਂ ਮਿਲਦੀ।

*ਸੰਤ ਕੇ ਨਿੰਦਕ ਕਉ ਸਰਬ ਰੋਗ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ॥*
*(ਪੰਨਾ ੨੮੦)*

ਅਸਟਪਦੀ ਚੌਦ੍ਹਵੀਂ ਅਤੇ ਪੰਦਰ੍ਹਵੀਂ ਵਿਚ ਦੱਸਿਆ ਹੈ ਕਿ ਮਾਰਨ ਰੱਖਣ ਵਾਲਾ

ਇਕ ਵਾਹਿਗੁਰੂ ਹੀ ਹੈ ਉਸੇ ਦੀ ਹੀ ਓਟ ਲੈਣੀ ਚਾਹੀਦੀ ਹੈ। ਸਿਮਰਨ ਕਰਨ ਨਾਲ ਘਰ ਵਿਚ ਬਰਕਤਾਂ ਦੀ ਬਖਸ਼ਿਸ਼ ਹੁੰਦੀ ਹੈ ਤੇ ਕੋਈ ਵਿਘਨ ਨਹੀਂ ਵਿਆਪਦਾ। ਸਭ ਚੱਲ-ਅਚੱਲ ਦਾ ਉਸ ਪ੍ਰਭੂ ਨੂੰ ਹੀ ਫਿਕਰ ਹੈ ਹੋਰ ਸਭ ਨੂੰ ਛੱਡ ਕੇ ਉਸੇ ਨੂੰ ਹੀ ਯਾਦ ਕਰ।

*ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥ (ਪੰਨਾ ੨੮੧)*

ਅਸਟਪਦੀ ਸੋਲ੍ਹਵੀਂ ਵਿਚ ਦਰਸਾਇਆ ਹੈ ਕਿ ਉਸ ਦੀ ਅਨੰਦਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ; ਸਾਰੀਆਂ ਖੁਸ਼ੀਆਂ ਦਾ ਉਹ ਮਾਲਕ ਹੈ। ਭਗਤ ਜਨਾਂ ਨੇ ਉਸ ਦਾ ਸਿਮਰਨ ਕਰ ਕੇ ਸੁਖ ਪਾਇਆ ਹੈ। ਉਸ ਵਾਹਿਗੁਰੂ ਨੇ ਸਾਰੀ ਰਚਨਾ ਇਕ ਸੂਤਰ ਵਿਚ ਪ੍ਰੋ ਕੇ ਨੇਮ-ਬੱਧ ਕੀਤੀ ਹੈ

ਅਸਟਪਦੀ ਸਤਾਰ੍ਹਵੀਂ ਵਿਚ ਫੁਰਮਾਇਆ ਹੈ ਕਿ ਉਹ ਪ੍ਰਭੂ ਸਦਾ ਕਾਇਮ ਰਹਿਣ ਵਾਲਾ, ਆਪਣੇ ਸੇਵਕਾਂ ਦਾ ਪਰਦਾ ਢੱਕਣ ਵਾਲਾ ਤੇ ਸਰਬ ਵਿਆਪਕ ਹੈ। ਉਸ ਦਾ ਨਾਮ ਹੀ ਧਨ ਹੈ ਤੇ ਨਾਮ ਹੀ ਸਾਰਾ ਰੂਪ ਰੰਗ ਹੈ। ਉਹ ਇਕ ਨਿੱਕੀ ਕੀੜੀ ਵਿਚ ਵੀ ਤਾਕਤ ਬਖ਼ਸ਼ਣ ਵਾਲਾ ਹੈ ਤੇ ਜੋ ਵੱਡੇ-ਵੱਡੇ ਲਸ਼ਕਰਾਂ ਨੂੰ ਤਬਾਹ ਕਰ ਸਕਦੀ ਹੈ:

*ਨੀਕੀ ਕੀਰੀ ਮਹਿ ਕਲ ਰਾਖੈ॥ ਭਸਮ ਕਰੈ ਲਸਕਰ ਕੋਟਿ ਲਾਖੈ॥ (ਪੰਨਾ ੨੮੫)*

ਅਠਾਰ੍ਹਵੀਂ ਅਸਟਪਦੀ ਵਿਚ ਸਤਿਗੁਰੂ ਦੀ ਮਹਿਮਾ ਦਾ ਕਥਨ ਹੈ। ਗੁਰੂ ਦਾ ਦੀਦਾਰ ਫਲ ਦੇਣ ਵਾਲਾ ਹੁੰਦਾ। ਗੁਰੂ ਦੀ ਸੰਗਤ ਸਦਕੇ ਵਾਹਿਗੁਰੂ ਦੇ ਦਰਸ਼ਨ ਹੁੰਦੇ ਹਨ।

ਉਨ੍ਹੀਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਪ੍ਰਭੂ ਦਾ ਨਾਮ ਇਕ ਵੱਡਾ ਖਜ਼ਾਨਾ ਹੈ। ਉਸ ਦਾ ਗੁਣ ਗਾਇਨ ਕੀਤਿਆਂ ਸਾਰੇ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ ਤੇ ਹਉਮੈ ਹੰਕਾਰ ਦਾ ਖਿਲਾਰਾ ਮਿਟ ਜਾਂਦਾ। ਹੇ ਮਨੁੱਖ ! ਪ੍ਰਭੂ ਦੇ ਨਾਮ ਦੀ ਪੂੰਜੀ ਇਕੱਠੀ ਕਰ ਜਿਸ ਨਾਲ ਜੀਵਨ ਵਿਚ ਸੁਖ ਤੇ ਉਸ ਦੀ ਦਰਗਾਹ ਵਿਚ ਆਦਰ ਮਿਲੇਗਾ।

*ਗੁਨ ਗਾਵਤ ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ ਹਉਮੈ ਬਿਖੁ ਫੈਲੁ॥*

*(ਪੰਨਾ ੨੮੯)*

ਵੀਹਵੀਂ ਅਸਟਪਦੀ ਵਿਚ ਉਸ ਪ੍ਰਭੂ ਦੀ ਸ਼ਰਨ ਵਿਚ ਆਉਣ ਦੇ ਮਹੱਤਵ ਦਾ ਉਚਾਰਨ ਹੈ। ਉਸ ਦੀ ਸ਼ਰਨ ਪਿਆਂ ਹਿਰਦੇ ਵਿਚ ਗਿਆਨ ਰੂਪੀ ਚਾਨਣ ਹੋ ਜਾਂਦਾ। ਸੋ ਉਸ ਦੇ ਨਾਮ ਨੂੰ ਜਪੋ ਸਿਮਰੋ ਤੇ ਸੁਖ ਹਾਸਲ ਕਰੋ। ਹਰੀ ਦਾ ਨਾਮ ਚੰਗੇ ਭਾਗਾਂ ਤੇ ਸੁਖਾਂ ਦਾ ਖਜ਼ਾਨਾ ਹੈ। ਜੋਦੜੀ ਕਰ ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ।

*ਹਮ ਨਿਰਗੁਨੀਆਰ ਨੀਚ ਅਜਾਨ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ॥੨॥*

*(ਪੰਨਾ ੨੯੦)*

ਇੱਕੀਵੀਂ ਅਸਟਪਦੀ ਵਿਚ ਇਹ ਦ੍ਰਿੜ੍ਹ ਕਰਵਾਇਆ ਹੈ, ਨਿਰਗੁਣ ਰੂਪ ਵਿਚ ਆਪ ਹੀ ਸਰਬ ਵਿਆਪਕ ਹੋ ਕੇ ਆਪ ਨੇ ਹੀ ਸਰਗੁਣ ਰੂਪ ਬਣਾਇਆ ਹੈ। ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਨਾ ਜੀਵ ਸੀ ਨਾ ਮਾਇਆ ਸੀ ਨਾ ਕੋਈ ਕਰਮਾਂ ਦੀ ਖੇਡ ਸੀ; ਉਸ

ਦੀ ਸ਼ਕਤੀ ਸਦਕਾ ਹੀ ਜਗਤ ਰਚਨਾ ਹੋਂਦ ਵਿਚ ਆਈ ਤੇ ਫਿਰ ਹੀ ਸਾਰਾ ਸਿਲਸਿਲਾ ਸ਼ੁਰੂ ਹੋਇਆ।

ਬਾਈਵੀਂ ਅਸਟਪਦੀ ਵਿਚ ਸਰਬ ਵਿਆਪਕ ਵਾਹਿਗੁਰੂ ਆਪਣੇ ਸਾਰੇ ਕਾਰਜਾਂ ਤੋਂ ਜਾਣੂ ਹੈ, ਅੰਤਰਜਾਮੀ ਹੈ; ਸਭ ਦੇ ਦਿਲਾਂ ਦੀਆਂ ਜਾਣਨਹਾਰਾ ਹੈ ਤੇ ਸਭ ਦਾ ਪਾਲਣ ਕਰਤਾ ਹੈ। ਉਹ ਇੱਕ ਦ੍ਰਿਸ਼ਟੀ ਨਾਲ ਦੇਖਣ ਵਾਲਾ ਤੇ ਅਸਲੀਅਤ ਨੂੰ ਜਾਣਨਹਾਰਾ ਹੈ।

*ਸੋ ਸਮਦਰਸੀ ਤਤ ਕਾ ਬੇਤਾ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ॥੧॥*

*(ਪੰਨਾ ੨੯੨)*

ਤੇਈਵੀਂ ਅਸਟਪਦੀ ਵਿਚ ਗੁਰੂ ਸਾਹਿਬ ਨੇ ਫੁਰਮਾਇਆ ਹੈ ਕਿ ਜਦ ਉਸ ਵਾਹਿਗੁਰੂ ਦੁਆਰਾ ਗਿਆਨ ਰੂਪੀ ਸੁਰਮੇ ਦੀ ਬਖ਼ਸ਼ਿਸ਼ ਹੋ ਜਾਂਦੀ ਹੈ ਤਾਂ ਮਾਨਵ ਦਾ ਅਗਿਆਨ ਰੂਪੀ ਹਨ੍ਹੇਰਾ ਦੂਰ ਹੋ ਜਾਂਦਾ। ਉਸ ਦੀ ਵਿਆਪਕਤਾ ਦਾ ਗਿਆਨ ਹੋ ਜਾਂਦਾ ਤੇ ਸਾਰੀ ਸ੍ਰਿਸ਼ਟੀ ਉਸ ਵਿਚ ਲੀਨ ਹੋਈ ਦਿੱਸਦੀ ਜਾਪਦੀ ਹੈ। ਫਿਰ ਉਸ ਅਵਸਥਾ ਵਿਚ ਉਹ ਹੀ ਵੇਖ ਰਿਹਾ, ਉਹ ਹੀ ਵਰਤ ਰਿਹਾ ਤੇ ਉਹ ਹੀ ਸੁਣ ਰਿਹਾ ਦਿੱਸਦਾ ਹੈ:

*ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥ (ਪੰਨਾ ੨੯੪)*

ਚੌਵ੍ਹੀਵੀਂ ਅਸਟਪਦੀ ਵਿਚ ਪੰਚਮ ਪਾਤਸ਼ਾਹ ਫੁਰਮਾਉਂਦੇ ਹਨ ਕਿ ਸਭ ਸੁਖਾਂ ਤੇ ਪਰਮ ਅਨੰਦਾਂ ਦੀਆਂ ਪ੍ਰਾਪਤੀਆਂ ਦਾ ਸ੍ਰੇਸ਼ਟ ਉਪਾਅ, ਹੱਲ, ਸਾਧਨ ਉਸ ਵਾਹਿਗੁਰੂ ਦਾ ਨਾਮ ਸਿਮਰਨ ਹੈ। ਉਸ ਨਾਲ ਜੁੜ ਕੇ ਉਸ ਦੀ ਸਿਫਤ-ਸਲਾਹ ਕਰੋ। ਉਸ ਦਾ ਗੁਣ ਗਾਇਨ ਕਰੋ ਪ੍ਰਭੂ ਦਾ ਨਾਮ ਹੀ ਸੁਖਾਂ ਦੀ ਮਣੀ ਹੈ। ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਵੱਸ ਜਾਂਦਾ ਤਾਂ ਉਨਾਂ ਨੂੰ ਸੁਖਾਂ ਦਾ ਖਜ਼ਾਨਾ ਹਾਸਲ ਹੋ ਜਾਂਦਾ ਹੈ। ਇਸ ਸ੍ਰੇਸ਼ਟ ਸੁਖਮਨੀ ਸਾਹਿਬ ਬਾਣੀ ਦੇ ਅੰਤ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਉਸ ਵਾਹਿਗੁਰੂ ਦਾ ਨਾਮ ਜਪਣ ਵਾਲਿਆਂ, ਉਸ ਦੇ ਨਾਮ ਨੂੰ ਸਿਮਰਨ ਵਾਲਿਆਂ ਦੀ ਮਹਾਨ ਮਹਿਮਾ ਦਾ ਉਚਾਰਨ ਕਰਦੇ ਹੋਏ ਫੁਰਮਾਉਂਦੇ ਹਨ:

*ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥*
*ਜਨਮ ਮਰਨ ਤਾ ਕਾ ਦੂਖੁ ਨਿਵਾਰੈ॥ ਦੁਲਭ ਦੇਹ ਤਤਕਾਲ ਉਧਾਰੈ॥*
*ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥ ਏਕੁ ਨਾਮੁ ਮਨ ਮਾਹਿ ਸਮਾਨੀ॥*
*ਦੂਖ ਰੋਗ ਬਿਨਸੇ ਭੈ ਭਰਮ॥ ਸਾਧ ਨਾਮ ਨਿਰਮਲ ਤਾ ਕੇ ਕਰਮ॥*
*ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ॥੮॥੨੪॥*

*(ਪੰਨਾ ੨੯੬)*

## ਹਵਾਲਾ ਪੁਸਤਕਾਂ :

- *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਭਾਈ ਸੰਤੋਖ ਸਿੰਘ)*
- *ਸੁਖਮਨੀ ਦਰਸ਼ਨ (ਸ. ਪਿਆਰਾ ਸਿੰਘ ਪਦਮ)*
- *ਸੁਖਮਨੀ ਸਾਹਿਬ ਦਾ ਦਾਰਸ਼ਨਿਕ ਅਧਾਰ (ਡਾ. ਜੋਗਿੰਦਰ ਸਿੰਘ)*

■

*ਇਤਿਹਾਸਿਕ ਗੁਰ-ਅਸਥਾਨ:੧੮*

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

ਸਿੱਖਾਂ ਦੇ ਅੱਠਵੇਂ ਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ਸੰਨ ੧੬੫੬ ਈ: ਨੂੰ ਹੋਇਆ। ਗੁਰੂ ਸਾਹਿਬ ਜੀ ਦਾ ਜੀਵਨ-ਕਾਲ, ਗੁਰਗੱਦੀ-ਕਾਲ ਸਾਰੇ ਗੁਰੂ ਸਾਹਿਬਾਨ ਤੋਂ ਛੋਟਾ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਪੰਜ ਸਾਲ ਦੋ ਮਹੀਨੇ ਅਤੇ ਸੋਲ੍ਹਾਂ ਦਿਨ ਦੀ ਉਮਰ ਵਿਚ ਗੁਰਤਾਗੱਦੀ ਦੀ ਪ੍ਰਾਪਤੀ ਹੋਈ। ਬੇਸ਼ੱਕ ਗੁਰਗੱਦੀ ’ਤੇ ਬੈਠਣ ਸਮੇਂ ਆਪ ਬਾਕੀ ਸਾਰੇ ਗੁਰੂ ਸਾਹਿਬਾਨ ਤੋਂ ਛੋਟੀ ਉਮਰ ਦੇ ਸਨ ਪਰ ਫਿਰ ਵੀ ਆਪ ਨੇ ਇਕ ਸਮੱਰਥ ਗੁਰੂ ਵਜੋਂ ਹੀ ਸਿੱਖ-ਧਰਮ ਦੀ ਅਗਵਾਈ ਕੀਤੀ। ਆਪਣੇ ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਕਸ਼ੇ-ਕਦਮਾਂ ’ਤੇ ਚਲਦਿਆਂ ਆਪ ਨੇ ਨਿਧੜਕ ਹੋ ਕੇ ਉਸ ਵੇਲੇ ਦੇ ਸ਼ਾਸਕ ਔਰੰਗਜ਼ੇਬ ਨੂੰ ਉਸ ਦੇ ਇਨਸਾਨੀਅਤ ਪ੍ਰਤੀ ਜ਼ਾਲਮਾਨਾ ਰਵੱਈਏ ਕਰਕੇ ਦਰਸ਼ਨ ਦੇਣ ਤੋਂ ਇਨਕਾਰ ਕਰ ਦਿੱਤਾ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣੇ ਜੀਵਨ ਦਾ ਜ਼ਿਆਦਾ ਸਮਾਂ ਕੀਰਤਪੁਰ ਸਾਹਿਬ ਅਤੇ ਦਿੱਲੀ ਵਿਚ ਹੀ ਗੁਜ਼ਾਰਿਆ। ਇਸ ਤੋਂ ਇਲਾਵਾ ਸੰਗਤਾਂ ਨੂੰ ਦਰਸ਼ਨ ਦੇਣ ਹਿਤ ਕੁਝ ਦਿਨ ਪੰਜੋਖਰਾ ਤੇ ਅੰਬਾਲਾ ਵਿਚ ਵੀ ਠਹਿਰੇ। ਆਪ ਜੀ ਕੁੱਲ ਦੋ ਸਾਲ ਪੰਜ ਮਹੀਨੇ ਛੱਬੀ ਦਿਨ ਗੁਰਗੱਦੀ ’ਤੇ ਬਿਰਾਜਮਾਨ ਰਹਿਣ ਉਪਰੰਤ ਸੱਤ ਸਾਲ ਅੱਠ ਮਹੀਨੇ ਛੱਬੀ ਦਿਨ ਦੀ ਉਮਰ ਗੁਜ਼ਾਰ ਕੇ ਦਿੱਲੀ ਵਿਖੇ ਚੇਚਕ ਨਾਲ ਪੀੜਤ ਰੋਗੀਆਂ ਦੀ ਸੇਵਾ ਕਰਦਿਆਂ ਰਿਸ਼ਤੇ ਵਿੱਚੋਂ ਆਪਣੇ ਬਾਬਾ ਲੱਗਦੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਗੱਦੀ ਦੀ ਜ਼ਿਮੇਵਾਰੀ ਸੌਂਪ ਜੋਤੀ-ਜੋਤ ਸਮਾ ਗਏ। ਆਪ ਜੀ ਦੀ ਯਾਦ ਵਿਚ ਜੋ ਪਵਿੱਤਰ ਅਸਥਾਨ ਸਿੱਖ ਸੰਗਤਾਂ ਵੱਲੋਂ ਬਣਾਏ ਗਏ ਹਨ, ਉਹ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਸ਼ੀਸ਼ ਮਹੱਲ ਸਾਹਿਬ, ਕੀਰਤਪੁਰ ਸਾਹਿਬ:** ਗੁਰਦੁਆਰਾ ਸ਼ੀਸ਼ ਮਹੱਲ ਸਾਹਿਬ ਜ਼ਿਲ੍ਹਾ ਰੂਪ ਨਗਰ ਦੇ ਨਗਰ ਕੀਰਤਪੁਰ ਸਾਹਿਬ ਵਿਖੇ ਸੁਸ਼ੋਭਿਤ ਹੈ। ਇਸ ਅਸਥਾਨ ’ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਹੋਇਆ ਸੀ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਾਵਨ ਛੋਹ ਵੀ ਪ੍ਰਾਪਤ ਹੈ।

---

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

**੨. ਗੁਰਦੁਆਰਾ ਤਖ਼ਤ ਕੋਟ ਸਾਹਿਬ, ਕੀਰਤਪੁਰ ਸਾਹਿਬ:** ਗੁਰਦੁਆਰਾ ਤਖ਼ਤ ਕੋਟ ਸਾਹਿਬ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਸੰਮਤ ੧੭੧੮ ਬਿਕ੍ਰਮੀ ਨੂੰ ਦੁਸਹਿਰੇ ਵਾਲੇ ਦਿਨ ਗੱਦੀਨਸ਼ੀਨੀ ਹੋਈ ਸੀ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਗੁਰਦੁਆਰਾ ਸਾਹਿਬ ਅੰਦਰ ੨੪ ਘੰਟੇ ਗੁਰੂ ਕਾ ਲੰਗਰ ਅਤੁੱਟ ਚਲਦਾ ਹੈ। ਇਸ ਅਸਥਾਨ ਦੀ ਸੁਚੱਜੀ ਸੇਵਾ-ਸੰਭਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੀ ਜਾ ਰਹੀ ਹੈ।

**੩. ਗੁਰਦੁਆਰਾ ਮੰਜੀ ਸਾਹਿਬ, ਪੰਜੋਖਰਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਦੇ ਨਗਰ ਪੰਜੋਖਰਾ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਦਿੱਲੀ ਨੂੰ ਜਾਂਦੇ ਹੋਏ ਇਸ ਅਸਥਾਨ 'ਤੇ ਬਿਰਾਜੇ ਸਨ। ਇਸ ਅਸਥਾਨ 'ਤੇ ਹੀ ਗੁਰੂ ਜੀ ਨੇ ਪੰਡਤ ਲਾਲ ਚੰਦ ਦਾ ਹੰਕਾਰ ਤੋੜਦਿਆਂ ਛੱਜੂ ਨਾਂ ਦੇ ਇਕ ਕੁਹਾਰ ਦੇ ਸਿਰ 'ਤੇ ਆਪਣੀ ਖੂੰਡੀ ਰੱਖ ਕੇ ਉਸ ਤੋਂ ਗੀਤਾ ਦੇ ਅਰਥ ਕਰਵਾਏ ਸਨ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਅਠਵੀਂ, ਥਾਨੇਸਰ:** ਥਾਨੇਸਰ ਨੂੰ 'ਥਨੇਸਰ' ਜਾਂ ਥਨੇਸੁਰ' ਵੀ ਆਖਿਆ ਜਾਂਦਾ ਹੈ। ਥਾਨੇਸਰ, ਹਰਿਆਣਾ ਪ੍ਰਾਂਤ ਦੇ ਜ਼ਿਲ੍ਹੇ ਕੁਰੂਕਸ਼ੇਤਰ ਦਾ ਇਕ ਪ੍ਰਸਿੱਧ ਨਗਰ ਹੈ ਜੋ ਪ੍ਰਾਚੀਨ ਸਮੇਂ ਤੋਂ ਹੀ ਹਿੰਦੂਆਂ ਦਾ ਮੁੱਖ ਕੇਂਦਰ ਰਿਹਾ ਹੈ। ਥਾਨੇਸਰ ਵਿਖੇ ਸਨੇਹਤ ਤੀਰਥ ਦੇ ਕੋਲ ਜਿੱਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਲੋਕਾਂ ਨੂੰ ਸਿੱਖੀ ਦਾ ਉਪਦੇਸ਼ ਦਿੱਤਾ ਸੀ, ਉੱਥੇ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**੫. ਗੁਰਦੁਆਰਾ ਬੰਗਲਾ ਸਾਹਿਬ, ਦਿੱਲੀ:** ਨਵੀਂ ਦਿੱਲੀ ਦੇ ਗੋਲ ਡਾਕਖਾਨੇ ਪਾਸ ਗੁਰਦੁਆਰਾ ਬੰਗਲਾ ਸਾਹਿਬ ਦੀ ਆਲੀਸ਼ਾਨ ਇਮਾਰਤ ਸੁਸ਼ੋਭਿਤ ਹੈ। ਅਸਲ ਵਿਚ ਇਸ ਸਥਾਨ 'ਤੇ ਪਹਿਲਾਂ ਰਾਜਾ ਜੈ ਸਿਹੁੰ ਦੀ ਹਵੇਲੀ ਸੀ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸੰਨ ੧੬੬੪ ਈ: ਵਿਚ ਦਿੱਲੀ ਆਏ ਸਨ ਤਾਂ ਉਸ ਸਮੇਂ ਦਿੱਲੀ ਵਿਚ ਬਹੁਤ ਭਿਆਨਕ ਹੈਜ਼ੇ ਦੀ ਬਿਮਾਰੀ ਫੈਲੀ ਹੋਈ ਸੀ। ਗੁਰੂ ਜੀ ਨੇ ਆਪਣੇ ਹੱਥੀਂ ਬਿਮਾਰਾਂ ਦੀ ਸੇਵਾ ਕੀਤੀ, ਹਰ ਪਾਸੇ ਗੁਰੂ ਜੀ ਦੀ ਜੈ-ਜੈ ਕਾਰ ਹੋਣ ਲੱਗੀ। ਇਹ ਸੁਣ ਰਾਜਾ ਜੈ ਸਿਹੁੰ ਦੀ ਪਟਰਾਣੀ ਗੁਰੂ ਜੀ ਦੇ ਦਰਸ਼ਨਾਂ ਨੂੰ ਬਹਿਬਲ ਹੋ ਉੱਠੀ ਅਤੇ ਉਸ ਨੇ ਗੁਰੂ ਜੀ ਨੂੰ ਆਪਣੇ ਮਹਿਲ ਆਉਣ ਦਾ ਸੱਦਾ ਦਿੱਤਾ। ਗੁਰੂ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਸ ਹਵੇਲੀ ਨੂੰ ਸਮਾਰਕ ਦੇ ਰੂਪ ਵਿਚ ਬਦਲ ਦਿੱਤਾ ਗਿਆ ਹੈ। ਜੋ ਬਾਅਦ ਵਿਚ ਮੁਗਲ ਰਾਜ ਕਾਲ ਸਮੇਂ ਢਾਹ ਕੇ ਮਸੀਤ ਬਣਾ ਦਿੱਤੀ ਗਈ ਸੀ। ਜਦੋਂ ਸਿੱਖਾਂ ਨੇ ਦਿੱਲੀ ਫਤਿਹ ਕੀਤੀ ਤਾਂ ਸਰਦਾਰ ਬਘੇਲ ਸਿੰਘ ਨੇ ਸੰਨ ੧੭੮੩ ਈ:

ਵਿਚ ਇੱਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਗੁਰਦੁਆਰਾ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਦਿਹਾੜਾ ਉਚੇਚੇ ਤੌਰ 'ਤੇ ਮਨਾਇਆ ਜਾਂਦਾ ਹੈ। ਇਸ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਂਦਾ ਹੈ।

**੬. ਗੁਰਦੁਆਰਾ ਸਾਹਿਬ ਬਾਲਾ ਜੀ, ਦਿੱਲੀ:** ਗੁਰਦੁਆਰਾ ਸਾਹਿਬ ਬਾਲਾ ਜੀ ਦਿੱਲੀ ਦੀ ਬਾਹਰਲੀ ਰਿੰਗ ਰੋਡ ਉੱਤੇ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਪਵਿੱਤਰ ਯਾਦ ਵਜੋਂ ਸੁਸ਼ੋਭਿਤ ਹੈ। ਇਹ ਸਥਾਨ ਕਿਸੇ ਸਮੇਂ ਜਮਨਾ ਦਰਿਆ ਦੇ ਕੰਢੇ 'ਤੇ ਹੋਇਆ ਕਰਦਾ ਸੀ। ਇਸ ਸਥਾਨ 'ਤੇ ਗੁਰੂ ਜੀ ਦੇ ਸਰੀਰ ਦੀਆਂ ਅੰਤਮ ਰਸਮਾਂ ੩ ਵੈਸਾਖ ਸੰਮਤ ਨਾਨਕਸ਼ਾਹੀ ੧੯੬, ਚੇਤ ਸੁਦੀ ਚੌਦੇਂ ਸੰਮਤ ੧੭੨੧ ਬਿਕ੍ਰਮੀ ਨੂੰ ਕੀਤੀਆਂ ਗਈਆਂ ਸਨ। ਬਾਅਦ ਵਿਚ ਮਾਤਾ ਸਾਹਿਬ ਦੇਵਾਂ ਅਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਇੱਥੇ ਹੀ ਕੀਤਾ ਗਿਆ ਸੀ। ਸੰਨ ੧੭੮੩ ਈ: ਵਿਚ ਸਰਦਾਰ ਬਘੇਲ ਸਿੰਘ ਨੇ ਇਸ ਸਥਾਨ 'ਤੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਇੱਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜੋਤੀ-ਜੋਤ ਦਿਵਸ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ। ਇਸ ਦਾ ਸੁਚੱਜਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮਨਾਵਾਂ (ਮੋਗਾ)* :** ਪੰਜਾਬ ਦੇ ਜ਼ਿਲ੍ਹਾ ਮੋਗਾ ਦੇ ਸਲੀਨਾ ਦੇ ਨਜ਼ਦੀਕ ਪਿੰਡ ਮਨਾਵਾਂ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਮਾਲਵਾ ਇਤਿਹਾਸ ਅਨੁਸਾਰ ਗੁਰੂ ਸਾਹਿਬ ਪਿੰਡ ਸਨ੍ਹੇਰ ਤੋਂ ਚੱਲ ਕੇ ਇਥੇ ਬਿਰਾਜੇ ਸਨ।

** ਛੇਵੀਂ ਪਾਤਸ਼ਾਹੀ ਜੀ ਦੇ ਮੋਗੇ ਨਾਲ ਸੰਬੰਧਿਤ ਬਾਕੀ ਗੁਰਦੁਆਰਾ ਸਾਹਿਬਾਨ ਫਰਵਰੀ ੨੦੧੨ ਦੇ ਅੰਕ ਵਿਚ ਲੱਗੇ ਹਨ।*

■

## ਪਿੰਡ ਵਰਨਾਲਾ (ਤਰਨਤਾਰਨ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੫-੩-੨੦੧੨ ਨੂੰ ਖਾਲਸਾ ਸਾਜਨਾ ਦਿਵਸ ਨੂੰ ਸਮਰਪਿਤ ਅੰਮ੍ਰਿਤ-ਸੰਚਾਰ ਸਮਾਗਮ ਧਰਮ ਪ੍ਰਚਾਰ ਕਮੇਟੀ ਵੱਲੋਂ ਪਿੰਡ ਵਰਨਾਲਾ, ਜ਼ਿਲ੍ਹਾ ਤਰਨਤਾਰਨ ਵਿਖੇ ਧੰਨ-ਧੰਨ ਬਾਬਾ ਦੀਪ ਸਿੰਘ ਜੀ ਸੇਵਾ ਸੁਸਾਇਟੀ ਵੱਲੋਂ ਕਰਵਾਇਆ ਗਿਆ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ। ਇਸ ਸਮਾਗਮ ਦੌਰਾਨ ੪੬ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਬਾਬਾ ਅਵਤਾਰ ਸਿੰਘ ਘਰਿਆਲਾ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਸੁਖਵੰਤ ਸਿੰਘ ਪ੍ਰਚਾਰਕ, ਕਵੀਸ਼ਰ ਗੁਰਨਾਮ ਸਿੰਘ ਮਨਿਹਾਲਾ ਨੇ ਇਲਾਕੇ ਵਿਚ ਸੰਗਤਾਂ ਨੂੰ ਗੁਰੂ-ਲੜ ਲੱਗਣ ਦੀ ਪ੍ਰੇਰਨਾ ਕੀਤੀ।

# ਗੁਰਬਾਣੀ ਦਾ ਸਭ ਤੋਂ ਪਹਿਲਾ ਸੰਗੀਤਕਾਰ:ਭਾਈ ਮਰਦਾਨਾ ਜੀ

*-ਸ. ਸਿਮਰਜੀਤ ਸਿੰਘ**

ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਿੱਤਰਤਾ ਦਾ ਨਿੱਘ ਸਭ ਤੋਂ ਵੱਧ ਭਾਈ ਮਰਦਾਨਾ ਜੀ ਨੂੰ ਪ੍ਰਾਪਤ ਹੋਇਆ। ਇਨ੍ਹਾਂ ਨੇ ਗੁਰੂ ਜੀ ਦੀ ਬਾਣੀ ਨੂੰ ਆਪਣੀ ਰਬਾਬ ਦੇ ਸੰਗੀਤ ਦੀ ਮਿਠਾਸ ਨਾਲ ਭਰਪੂਰ ਕੀਤਾ। ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਕਸਬਾ ਨੌਸ਼ਹਿਰਾ ਪੰਨੂਆ ਤੋਂ ੧੦ ਕਿਲੋਮੀਟਰ ਪੂਰਬ ਵੱਲ ਪੱਠੇਵਿੰਡ ਪਿੰਡ ਹੋਇਆ ਕਰਦਾ ਸੀ। ਇਸ ਪਿੰਡ ਵਿਚ ਬਾਬਾ ਸ਼ਿਵ ਨਰਾਇਣ ਬੇਦੀ (ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਾਦਾ ਜੀ) ਦਾ ਜਨਮ ੧੪੧੯ ਈ: ਵਿਚ ਹੋਇਆ। ਬਾਬਾ ਸ਼ਿਵ ਨਰਾਇਣ ਦਾ ਵਿਆਹ ਮਾਈ ਬਨਾਰਸੀ ਨਾਲ ਹੋਇਆ ਜਿਨ੍ਹਾਂ ਦੇ ਘਰ ੧੪੪੦ ਈ: ਨੂੰ ਭਾਈ ਕਲਿਆਣ ਦਾਸ (ਕਾਲੂ ਜੀ) ਦਾ ਅਤੇ ੧੪੪੧ ਈ: ਵਿਚ ਬਾਬਾ ਲਾਲੂ ਜੀ ਦਾ ਜਨਮ ਹੋਇਆ। ਭਾਈ ਮਰਦਾਨਾ ਜੀ ਦੇ ਖਾਨਦਾਨ ਦੇ ਵੱਡ-ਵੱਡੇਰਿਆਂ ਦਾ ਸੰਬੰਧ ਪੀੜ੍ਹੀ-ਦਰ-ਪੀੜ੍ਹੀ ਗੁਰੂ ਸਾਹਿਬ ਜੀ ਦੇ ਵੰਸ ਨਾਲ ਰਿਹਾ। ਭਾਈ ਸਾਹਿਬ ਜੀ ਦੇ ਪਿਤਾ ਭਾਈ ਬਦਰਾ ਜੀ ਗੁਰੂ ਸਾਹਿਬ ਜੀ ਦੀ ਵੰਸ ਦੇ ਡੂਮ ਸਨ। ਜਦੋਂ ਰਾਇ ਭੋਇ ਨੇ ਇਸਲਾਮ ਧਰਮ ਧਾਰਨ ਕੀਤਾ ਤਾਂ ਉਸ ਸਮੇਂ ਦੇ ਹਾਕਮ ਦੌਲਤ ਰਾਇ ਨੇ ਆਪਣੀ ਬੇਟੀ ਦਾ ਨਿਕਾਹ ਰਾਇ ਭੋਇ ਨਾਲ ਕਰ ਦਿੱਤਾ। ਦੌਲਤ ਰਾਇ ਨੇ ਸਰਕਪੁਰ ਦਾ ਪਰਗਨਾ ਆਪਣੀ ਪੁੱਤਰੀ ਨੂੰ ਦੇ ਦਿੱਤਾ। ਇੱਥੇ ਰਾਇ ਭੋਇ ਨੇ ਆਪਣੇ ਨਾਂ 'ਤੇ ਨਗਰ 'ਰਾਇ ਭੋਇ ਭੱਟੀ ਕੀ' ਦੀ ਤਲਵੰਡੀ ਅਬਾਦ ਕੀਤਾ। ਜਦੋਂ ਤਲਵੰਡੀ ਨਗਰ ਅਬਾਦ ਹੋ ਗਿਆ ਤਾਂ ਰਾਇ ਨੇ ਆਪਣੇ ਪਰਮ ਮਿੱਤਰ ਸ਼ਿਵ ਨਰਾਇਣ ਨੂੰ ਪਰਵਾਰ ਸਮੇਤ ਆਪਣੇ ਪਾਸ ਬੁਲਾ ਲਿਆ। ਇੱਥੇ ਆ ਕੇ ਆਪ ਰਾਇ ਬੁਲਾਰ ਦੇ ਪਟਵਾਰੀ ਵਜੋਂ ਕਿਰਤ ਕਰਨ ਲੱਗੇ। ਇਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਅਦ ਭਾਈ ਕਲਿਆਣ ਦਾਸ ਜੀ ਨੇ ਇਸ ਜ਼ਿੰਮੇਵਾਰੀ ਨੂੰ ਸੰਭਾਲਿਆ। ਸ਼ਿਵ ਨਰਾਇਣ ਦੇ ਨਾਲ ਹੀ ਭਾਈ ਬਦਰਾ ਜੀ ਤਲਵੰਡੀ ਵਿਖੇ ਆ ਕੇ ਵੱਸ ਗਏ। ਇੱਥੇ ਹੀ ਭਾਈ ਬਦਰਾ ਜੀ ਦੇ ਘਰ ਮਾਤਾ ਲੱਖੋ ਦੀ ਕੁੱਖੋਂ ੧੪੫੯ ਈ: ਨੂੰ ਪੁੱਤਰ ਨੇ ਜਨਮ ਲਿਆ। ਇਹੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ ਮਿੱਤਰ ਬਣਿਆ। ਇਹ ਆਪਣੇ ਮਾਤਾ-ਪਿਤਾ ਦੀ ਸਤਵੀਂ ਸੰਤਾਨ ਸਨ। ਆਪ ਤੋਂ ਪਹਿਲੇ ਛੇ ਬੱਚੇ ਪੈਦਾ ਹੋ ਕੇ ਮਰ ਗਏ ਸਨ। ਇਹੋ ਬੱਚਾ ਵੱਡਾ ਹੋ ਪ੍ਰਸਿੱਧ ਸੰਗੀਤ ਸ਼ਾਸਤਰੀ ਤਾਨਸੈਨ ਦੇ ਗੁਰੂ ਹਰਵੱਲਭ ਦਾ ਪੂਜਨੀਕ ਉਸਤਾਦ ਬਣਿਆ।

ਭਾਈ ਮੰਗਲ ਸਿੰਘ ਜੀ ਨੇ ਬਾਬਾ ਬੁੱਢਾ ਜੀ ਦੇ ਜੀਵਨ 'ਤੇ ਲਿਖੀ ਆਪਣੀ

** ਸੰਪਾਦਕ ਗੁਰਮਤਿ ਪ੍ਰਕਾਸ਼/ ਗੁਰਮਤਿ ਗਿਆਨ।*

ਪੁਸਤਕ ਵਿਚ ਬਾਬਾ ਬੁੱਢਾ ਜੀ ਤੇ ਭਾਈ ਮਰਦਾਨਾ ਜੀ ਦੀ ਵਾਰਤਾਲਾਪ ਦਰਜ ਕੀਤੀ ਹੈ ਕਿ, "ਰਾਇ ਭੋਇ ਕੀ ਭੱਟੀ, ਰਾਜਪੂਤ ਨੇ ੧੪੮੬ ਬਿਕ੍ਰਮੀ ਵਿਚ ਜਦੋਂ ਆਪਣੇ ਨਾਮ 'ਤੇ ਰਾਇ ਭੋਇ ਕੀ ਤਲਵੰਡੀ ਅਬਾਦ ਕੀਤੀ। ਉਸ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਵੱਡੇ ਜਠੇਰੇ ਪਿੰਡ ਗੋਡੇ ਤੋਂ ਆਣ ਕੇ ਇੱਥੇ ਵੱਸੇ ਸਨ। ਉਸੀ ਸਮੇਂ ਮੇਰੇ ਜਜਮਾਨ ਪਿੰਡ ਲਖਣਕੇ ਤੋਂ ਸੰਧੂ ਜ਼ਿੰਮੀਦਾਰ ਜਿਨ੍ਹਾਂ ਵਿੱਚੋਂ ਭਾਈ ਬਾਲਾ ਜੀ ਹਨ, ਇੱਥੇ ਆ ਕੇ ਵੱਸੇ। ਉਨ੍ਹਾਂ ਦੇ ਨਾਲ ਮੇਰੇ ਵੱਡੇ ਰਜਾਨੀ ਜੀ ਚੌਬੜ ਜਾਤ ਦੇ ਮਿਰਾਸੀ ਵੀ ਇੱਥੇ ਇਸ ਜਗ੍ਹਾ ਆ ਗਏ। ਉਸ ਦੀ ਵੰਸ਼ ਤੋਂ ਭਾਦੜਾ ਤੇ ਭਾਦੜਾ ਤੋਂ ਮੇਰੇ ਪਿਤਾ ਬਾਦਰਾ ਪੈਦਾ ਹੋਇਆ। ਉਸ ਦੇ ਘਰੋਂ ਲੱਖੋ ਦੀ ਕੁੱਖੋਂ ਮੇਰਾ ਜਨਮ ੧੫੧੬ ਬਿਕ੍ਰਮੀ ਨੂੰ ਹੋਇਆ।"

ਬੱਚੇ ਦੇ ਜਨਮ ਤੋਂ ਬਾਅਦ ਮਾਤਾ ਪਿਤਾ ਸਭ ਤੋਂ ਪਹਿਲਾਂ ਉਸ ਨੂੰ ਇਕ ਨਾਮ ਦਿੰਦੇ ਹਨ, ਜਿਸ ਨਾਲ ਉਹ ਸਾਰੀ ਉਮਰ ਦੁਨੀਆਂ ਵਿਚ ਆਪਣੀ ਪਹਿਚਾਣ ਬਣਾਈ ਰੱਖਦਾ ਹੈ। ਭਾਈ ਸਾਹਿਬ ਦੇ ਮਾਤਾ ਪਿਤਾ ਨੇ ਵੀ ਇਨ੍ਹਾਂ ਦਾ ਨਾਂ ਦਾਨਾ ਰੱਖਿਆ। ਇਸੇ ਨਾਮ ਨਾਲ ਉਹ ਆਪਣੇ ਦੋਸਤਾਂ ਮਿੱਤਰਾਂ ਅਤੇ ਰਿਸ਼ਤੇਦਾਰਾਂ ਵਿਚ ਜਾਣੇ ਜਾਂਦੇ ਰਹੇ। ਭਾਈ ਦਾਨਾ ਜੀ ਮਿਰਾਸੀਆਂ ਦੀ ਰਬਾਬੀ ਭਾਈਚਾਰਕ ਸ਼੍ਰੇਣੀ ਨਾਲ ਸੰਬੰਧ ਰੱਖਦੇ ਸਨ। ਰਬਾਬ ਵਜਾਉਣੀ ਉਨ੍ਹਾਂ ਨੇ ਬਚਪਨ ਤੋਂ ਹੀ ਸ਼ੁਰੂ ਕਰ ਦਿੱਤੀ ਸੀ। ਵਿਰਸੇ ਵਿਚ ਮਿਲੇ ਇਸ ਗੁਣ 'ਤੇ ਉਨ੍ਹਾਂ ਦੀ ਚੰਗੀ ਪਕੜ ਹੋ ਗਈ ਸੀ। ਭਾਈ ਦਾਨਾ ਜੀ ਦੇ ਵਿਆਹ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਕਿ ਕਦੋਂ ਤੇ ਕਿੱਥੇ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਭਾਈ ਰਜਾਦਾ ਤੇ ਭਾਈ ਸਜਾਦਾ ਅਤੇ ਇਕ ਪੁੱਤਰੀ ਨੇ ਜਨਮ ਲੈਣ ਬਾਰੇ ਕਈ ਇਤਿਹਾਸਕ ਸ੍ਰੋਤਾਂ ਤੋਂ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਬੀਬੀ ਨਾਨਕੀ ਜੀ ਪਾਸ ਆ ਕੇ ਰਹਿਣ ਲੱਗ ਪਏ। ਇੱਥੇ ਉਨ੍ਹਾਂ ਨੇ ਮੋਦੀਖਾਨੇ ਵਿਚ ਮੋਦੀ ਦੀ ਨੌਕਰੀ ਕਰ ਲਈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਵਿਆਹ ਤੋਂ ਬਾਅਦ ਤਲਵੰਡੀ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਹੁਤ ਦਾਨ-ਪੁੰਨ ਕੀਤਾ। ਉਨ੍ਹਾਂ ਨੇ ਆਪਣੇ ਵਿਆਹ ਵਾਲੇ ਕੀਮਤੀ ਬਸਤਰ ਭਾਈ ਦਾਨਾ ਜੀ ਨੂੰ ਦੇ ਦਿੱਤੇ। ਇਹ ਦੇਖ ਕੇ ਗੁਰੂ ਜੀ ਦੀ ਮਾਸੀ ਲੱਖੋ ਆਪਣੀ ਭੈਣ ਨੂੰ ਮਜ਼ਾਕ ਕਰਨ ਲੱਗੀ, "ਭੈਣੇ ਤੇਰਾ ਪੁੱਤਰ ਤਾਂ ਕਮਲਾ ਜਿਹਾ ਹੈ, ਜੋ ਕੁਝ ਘਰ ਵਿਚ ਲੱਭਦਾ ਹੈ, ਲੋਕਾਂ ਨੂੰ ਦੇ ਦਿੰਦਾ ਹੈ।" ਕੁਝ ਦਿਨ ਗੁਰੂ ਜੀ ਤਲਵੰਡੀ ਰਹਿਣ ਪਿੱਛੋਂ ਫਿਰ ਸੁਲਤਾਨਪੁਰ ਲੋਧੀ ਚਲੇ ਗਏ।

ਇਕ ਵਾਰ ਪਿਤਾ ਕਲਿਆਣ ਚੰਦ ਜੀ ਨੇ ਭਾਈ ਬਦਰਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਤਾ ਮੰਗਵਾਉਣ ਲਈ ਕਿਹਾ ਤਾਂ ਭਾਈ ਬਦਰਾ ਜੀ ਨੇ ਭਾਈ ਦਾਨਾ ਜੀ ਨੂੰ ਗੁਰੂ ਜੀ ਪਾਸ ਸੁਲਤਾਨਪੁਰ ਲੋਧੀ ਭੇਜ ਦਿੱਤਾ। ਇਕ ਦਿਨ ਗੁਰੂ ਜੀ ਵੇਈਂ

ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਭਾਈ ਦਾਨਾ ਜੀ ਵੀ ਵੇਈਂ 'ਤੇ ਪਹੁੰਚ ਗਏ। ਗੁਰੂ ਜੀ ਅਕਾਲ ਪੁਰਖ ਦੀ ਅਰਾਧਨਾ ਵਿਚ ਲੀਨ ਸਨ। ਪੈਰਾਂ ਦਾ ਖੜਾਕ ਸੁਣ ਕੇ ਉਨ੍ਹਾਂ ਨੇ ਆਉਣ ਵਾਲੇ ਦਾ ਨਾਂ ਪੁੱਛਿਆ। ਅੱਗੋ ਜਵਾਬ ਆਇਆ, "ਜੀ ਮੈਂ ਹਾਂ ਦਾਨਾ, ਦਾਨਾ ਡੂਮ।" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਸ ਕਿਹਾ ਦਾਨਾ ਡੂਮ ਨਹੀਂ ਮਰਦਾਨਾ ਅੱਜ ਤੋਂ ਤੂੰ ਮਰਦਾਨਾ ਹੈ। ਉਸ ਦਿਨ ਤੋਂ ਭਾਈ ਸਾਹਿਬ ਦਾ ਨਾਂ ਮਰਦਾਨਾ ਮਸ਼ਹੂਰ ਹੋ ਗਿਆ।

ਦਬਿਸਤਾਨਿ ਮਜ਼ਾਹਬ ਦਾ ਕਰਤਾ ਮੋਹਸਿਨਫਾਨੀ ਲਿਖਦਾ ਹੈ ਕਿ "ਤਲਵੰਡੀ ਦਾ ਇਕ ਮੁਸਲਮਾਨ ਮਿਰਾਸੀ ਮਰਦਾਨਾ ਸੀ, ਜਿਸ ਦੀ ਉਮਰ ਗੁਰੂ ਪਾਤਸ਼ਾਹ ਨਾਲੋਂ ੧੦ ਵਰ੍ਹੇ ਵੱਡੀ ਸੀ। ਉਸ ਦੀ ਸੁਰੀਲੀ ਅਵਾਜ਼ ਚੰਗੀ ਰਹਿਣੀ ਬਹਿਣੀ ਤੇ ਰੱਬ ਪ੍ਰਤੀ ਚੰਗੀ ਭਗਤੀ ਵੇਖ ਬਾਬੇ ਨਾਨਕ ਨੇ ਉਸ ਨੂੰ ਭਰਾ ਬਣਾ ਲਿਆ। ਪਿਤਾ ਕਾਲੂ ਦੇ ਕਹਿਣ 'ਤੇ ਗੁਰੂ ਨਾਨਕ ਨੂੰ ਰੱਬੀ ਪਾਸਿਓਂ ਮੋੜ ਸਫ਼ਲ ਦੁਨਿਆਵੀ ਜੀਵਨ ਬਿਤਾਉਣ ਵਾਲੇ ਪ੍ਰੇਰਨ ਲਈ ਮਰਦਾਨਾ ਸੁਲਤਾਨਪੁਰ ਆਇਆ ਸੀ।ਪਰ ਗੁਰੂ ਜੀ ਦੇ ਨੂਰੀ ਜਲਾਲ ਥੱਲੇ ਆ ਗਿਆ ਤੇ ਜਦੋਂ ਵੀ ਗੁਰੂ ਜੀ ਪ੍ਰਭੂ ਉਸਤਤ ਦੇ ਸ਼ਬਦ ਗਾਉਂਦੇ ਸਨ ਤਾਂ ਉਹ ਰਬਾਬ ਉੱਤੇ ਉਨ੍ਹਾਂ ਨਾਲ ਸੰਗਤ ਕਰਨ ਲੱਗ ਪਿਆ। ਲੋਕੀਂ ਗੁਰੂ ਨਾਨਕ ਦੇ ਰੱਬੀ ਸ਼ਬਦ ਸੁਣਨ ਲਈ ਬਹੁਤ ਗਿਣਤੀ ਵਿਚ ਇਕੱਤਰ ਹੋਣੇ ਸ਼ੁਰੂ ਹੋ ਜਾਂਦੇ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੁੱਲੀ-ਭਟਕੀ ਲੋਕਾਈ ਨੂੰ ਸੱਚ ਦਾ ਗਿਆਨ ਦੇਣ ਦੀ ਵਿਉਂਤ ਬਣਾਈ। ਇਸ ਕਾਰਜ ਲਈ ਕਠਿਨ ਰਸਤਿਆਂ ਦਾ ਸਫਰ ਤੈਅ ਕਰਨਾ ਸੀ। ਸਾਲਾਂਬੱਧੀ ਪਰਵਾਰ ਤੋਂ ਦੂਰ ਬੇਘਰੇ ਹੋ ਕੇ ਵਿਚਰਨਾ ਪੈਣਾ ਸੀ। ਗੁਰੂ ਜੀ ਨੇ ਬਹੁਤ ਸੋਚ ਵਿਚਾਰ ਤੋਂ ਬਾਅਦ ਇਸ ਕਾਰਜ ਲਈ ਆਪਣਾ ਸਾਥੀ ਭਾਈ ਮਰਦਾਨਾ ਜੀ ਨੂੰ ਚੁਣਿਆ।

ਪ੍ਰਚਾਰ ਫੇਰੀ 'ਤੇ ਤੁਰਨ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਲੈਣ ਲਈ ਭੇਜਿਆ। ਇਸ ਰਬਾਬ ਨੂੰ ਲੈਣ ਲਈ ਬੀਬੀ ਨਾਨਕੀ ਜੀ ਨੇ ਪੈਸੇ ਦਿੱਤੇ। ਇਹ ਰਬਾਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਮਨਸ਼ਾ ਅਨੁਸਾਰ ਵਿਸ਼ੇਸ਼ ਕਿਸਮ ਦਾ ਬਣਵਾਇਆ ਸੀ। ਇਸ ਰਬਾਬ ਦੀ ਬਣਤਰ ਸਧਾਰਨ ਰਬਾਬਾਂ ਨਾਲੋਂ ਵੱਖਰੀ ਸੀ। ਈਰਾਨ ਤੋਂ ਭਾਰਤ ਵਿਚ ਆਈ ਰਬਾਬ ਵਿਚ ਚਾਰ ਤਾਰਾਂ ਹੁੰਦੀਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਰਬਾਬ ਭਾਈ ਮਰਦਾਨਾ ਜੀ ਲਈ ਤਿਆਰ ਕਰਵਾਈ, ਉਸ ਦੀਆਂ ਛੇ ਤਾਰਾਂ ਸਨ। ਇਹ ਤਾਰਾਂ ਕੱਚੇ ਰੇਸ਼ਮ ਤੋਂ ਵੱਟ ਕੇ ਬਣਾਈਆਂ ਗਈਆਂ ਸਨ। ਬਾਅਦ ਵਿਚ ਅਜਿਹੀ ਰਬਾਬ ਰਾਮਪੁਰ ਦੇ ਦਰਬਾਰੀ ਰਬਾਬੀ ਵੀ ਵਰਤਦੇ ਦੱਸੇ ਜਾਂਦੇ ਹਨ। ਭਾਈ ਮਰਦਾਨਾ ਜੀ ਦੀ ਇਹ ਰਬਾਬ ਗੁਰਦੁਆਰਾ ਗਊ ਘਾਟ ਪਟਨਾ ਸਾਹਿਬ ਵਿਖੇ ਰੱਖੀ ਹੋਈ ਸੀ। ਸੰਨ ੧੯੮੪ ਦੀ ਸਿੱਖ ਨਸਲਕੁਸ਼ੀ ਸਮੇਂ ਕੋਈ ਇਹ ਰਬਾਬ ਉੱਥੋਂ ਚੁੱਕ ਕੇ ਲੈ ਗਿਆ ਜਿਸ ਦਾ ਅੱਜ

ਤਕ ਕੁਝ ਪਤਾ ਨਹੀਂ ਲੱਗ ਸਕਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਭੈਰੋਆਣਾ ਨਿਵਾਸੀ ਭਾਈ ਫਰਿੰਦੇ ਪਾਸੋਂ ਭਾਈ ਮਰਦਾਨਾ ਜੀ ਨੂੰ ਰਬਾਬ ਲੈ ਕੇ ਦਿੱਤੀ ਅਤੇ ਕਿਹਾ ਮਰਦਾਨਿਆ ਤੈਨੂੰ ਤਾਰ ਦਾ ਗੁਣ ਦਿੱਤਾ। ਭਾਈ ਫਰਿੰਦੇ ਦਾ ਅਸਲ ਨਾਮ ਇੰਦਰ ਸੈਨ ਵੀ ਦੱਸਿਆ ਜਾਂਦਾ ਹੈ। ਭਾਈ ਮਰਦਾਨਾ ਜੀ ਦੇ ਸੰਗੀਤ ਬਾਰੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਜ਼ਿਕਰ ਕੀਤਾ ਹੈ:

*"ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ"* *(ਵਾਰ ੧੧:੧੩)*

ਭਾਈ ਮਨੀ ਸਿੰਘ ਜੀ ਦੀ ਜਨਮਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰ ਫੇਰੀ 'ਤੇ ਚੱਲਣ ਤੋਂ ਪਹਿਲਾਂ ਭਾਈ ਮਰਦਾਨਾ ਜੀ ਨੂੰ ਤਿੰਨ ਗੱਲਾਂ ਦ੍ਰਿੜ੍ਹ ਕਰਵਾਈਆਂ— ਅੰਮ੍ਰਿਤ ਵੇਲੇ ਸਤਿਨਾਮ ਦਾ ਜਾਪ ਕਰਨਾ, ਕੇਸ ਨਹੀਂ ਕੱਟਣੇ ਤੇ ਲੋੜਵੰਦ ਦੀ ਮਦਦ ਕਰਨੀ ਹੈ।

ਭਾਈ ਮਰਦਾਨਾ ਜੀ ਨੇ ਸਾਰੀ ਉਮਰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਰਹਿ ਕੇ ਸੱਚ ਦੇ ਪ੍ਰਚਾਰ ਵਿਚ ਭਰਪੂਰ ਹਿੱਸਾ ਪਾਇਆ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੩੫ਵੀਂ ਪਉੜੀ ਵਿਚ ਜ਼ਿਕਰ ਕੀਤਾ ਹੈ:

*ਫਿਰਿ ਬਾਬਾ ਗਇਆ ਬਗਦਾਦਿ ਨੋ*
*ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*
*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਭਾਈ ਮਰਦਾਨਾ ਜੀ ਦੀ ਰਬਾਬ ਨੇ ਲੋਕਾਈ ਦੇ ਮਨ 'ਤੇ ਡੂੰਘਾ ਅਸਰ ਕੀਤਾ। ਇਨ੍ਹਾਂ ਨੇ ਮਨੁੱਖਾਂ ਨੂੰ ਅੰਧਕਾਰ ਦੇ ਹਨ੍ਹੇਰੇ 'ਚੋਂ ਕੱਢਣ ਲਈ ਉਨ੍ਹਾਂ ਦੇ ਮਨਾਂ ਵਿੱਚੋਂ ਭੈਅ ਦੂਰ ਕੀਤਾ। ਭਾਈ ਮਰਦਾਨਾ ਜੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੋਸਤੀ ਸ਼ਬਦ ਤੇ ਸੁਰਤ ਦੇ ਮਿਲਾਪ ਦਾ ਸੰਕੇਤ ਸੀ।

ਸਾਡੇ ਇਤਿਹਾਸ ਦਾ ਮੁੱਢਲਾ ਤੇ ਬਹੁਤ ਅਹਿਮ ਸ੍ਰੋਤ ਹੈ ਸਾਖੀ ਸਾਹਿਤ। ਇਹ ਇਤਿਹਾਸਿਕ ਸ੍ਰੋਤਾਂ ਦਾ ਅਨਿਖੜ੍ਹਵਾਂ ਅੰਗ ਹੈ। ਜਦੋਂ ਕਿਸੇ ਸਾਹਿਤ ਦੀ ਰਚਨਾ ਹੁੰਦੀ ਹੈ ਤਾਂ ਹੌਲੀ-ਹੌਲੀ ਸਮੇਂ, ਸਥਾਨ ਤੇ ਭਾਸ਼ਾ ਦੇ ਬਦਲਨ ਨਾਲ ਇਸ ਦੇ ਅਰਥ ਸਮਝਣੇ ਮੁਸ਼ਕਿਲ ਹੋ ਜਾਂਦੇ ਹਨ। ਇਸ ਲਈ ਇਨ੍ਹਾਂ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੁੰਦਾ ਹੈ ਕਿ ਇਨ੍ਹਾਂ ਦੀ ਰਚਨਾ ਕਿਸ ਸਮੇਂ, ਕਿਹੋ ਜਿਹੀਆਂ ਪ੍ਰਸਥਿਤੀਆਂ ਵਿੱਚੋਂ ਹੋਈ ਹੈ ਤਾਂ ਹੀ ਉਸ ਦੇ ਸਹੀ ਅਰਥ ਸਮਝ ਆ ਸਕਦੇ ਹਨ। ਇਹ ਸਾਖੀਆਂ ਪੂਰਨ ਇਤਿਹਾਸ ਨਹੀਂ ਹੋਇਆ ਕਰਦੀਆਂ ਬਲਕਿ ਇਨ੍ਹਾਂ ਵਿਚ ਇਤਿਹਾਸ ਦੇ ਅੰਸ਼ ਲੁਕੇ ਹੁੰਦੇ ਹਨ। ਜਨਮਸਾਖੀਆਂ ਵਿਚ ਭਾਈ ਮਰਦਾਨਾ ਜੀ ਮਹੱਤਵਪੂਰਨ ਪਾਤਰ ਹਨ, ਜੋ ਪਾਠਕਾਂ ਦੇ ਧੁਰ ਅੰਦਰ ਤਕ ਪ੍ਰਭਾਵ ਪਾਉਂਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਾਂ ਬੜੇ ਭਿਆਨਕ ਦੌਰ ’ਚੋਂ ਗੁਜ਼ਰ ਰਿਹਾ ਸੀ। ਅਜਿਹੇ ਸਮੇਂ ਭਾਈ ਮਰਦਾਨਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੋ ਸ਼ਖ਼ਸ ਦੁਨੀਆਂ ਨੂੰ ਜਾਗ੍ਰਿਤ ਕਰਨ, ਇਕ ਕ੍ਰਾਂਤੀ ਲਿਆਉਣ ਲਈ ਉੱਠ ਖੜ੍ਹੇ ਹੋਏ। ਇਨ੍ਹਾਂ ਪਾਸ ਜੋ ਸਾਧਨ ਸਨ, ਸਿਰਫ ਬਾਣੀ ਤੇ ਸੰਗੀਤ। ਪੁਰਾਤਨ ਸਾਖੀਆਂ ਨੂੰ ਧਿਆਨ ਨਾਲ ਵਾਚਣ ’ਤੇ ਇਹ ਗੱਲ ਸਮਝ ਆਉਂਦੀ ਹੈ ਕਿ ਭਾਈ ਮਰਦਾਨਾ ਜੀ ਗੁਰੂ ਜੀ ਤੋਂ ਪਹਿਲਾਂ ਕਿਸੇ ਪਿੰਡ ਜਾਂ ਇਕੱਠ ਵਿਚ ਜਾਂਦਾ ਹੈ, ਉੱਥੇ ਉਹ ਮਾਹੌਲ ਸਿਰਜਦਾ ਹੈ ਤੇ ਗੁਰੂ ਜੀ ਉਸ ਮਾਹੌਲ ਵਿਚ ਜਾ ਕੇ ਲੋਕਾਂ ਨੂੰ ਜਾਗ੍ਰਿਤ ਕਰਦੇ ਹਨ। ਲੋੜ ਹੈ ਸਿਰਫ ਇਨ੍ਹਾਂ ਸਾਖੀਆਂ ਨੂੰ ਧਿਆਨ ਨਾਲ ਸਮਝਣ ਦੀ।

ਭਾਈ ਮਰਦਾਨਾ ਜੀ ਪਹਿਲੀ ਉਦਾਸੀ ਸਮੇਂ ਹਿੰਦੂ ਧਰਮ ਕੇਂਦਰਾਂ ਅਤੇ ਦੂਜੀ ਉਦਾਸੀ ਬੁੱਧ ਧਰਮ ਕੇਂਦਰਾਂ ਅਤੇ ਤੀਜੀ ਉਦਾਸੀ ਯੋਗੀਆਂ ਨਾਥਾਂ ਦੇ ਡੇਰਿਆਂ ’ਤੇ ਅਤੇ ਚੌਥੀ ਉਦਾਸੀ ਇਸਲਾਮ ਧਰਮ ਦੇ ਅਸਥਾਨਾਂ ’ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਗਏ।

ਭਾਈ ਮਰਦਾਨਾ ਜੀ ੫੫ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਰਹੇ। ਉਨ੍ਹਾਂ ਨੇ ਗੁਰੂ ਜੀ ਨਾਲ ਰਹਿ ਕੇ ਜੀਵਨ ਰਾਹ ਤੋਂ ਥਿੜਕੇ, ਕੁਰਾਹੇ ਪਏ ਲੋਕਾਂ ਨੂੰ ਸੱਚ ਦਾ ਮਾਰਗ ਦਿਖਾਇਆ। ਆਪਣੀ ਜੀਵਨ ਯਾਤਰਾ ਦਾ ਅੰਤ ਸਮਾਂ ਵੀ ਇਨ੍ਹਾਂ ਨੇ ਗੁਰੂ ਜੀ ਦੀ ਪਵਿੱਤਰ ਗੋਦ ਵਿਚ ਹੀ ਬਤੀਤ ਕੀਤਾ। ਜਦੋਂ ਗੁਰੂ ਜੀ ਨਾਲ ਇਹ ਉਦਾਸੀ ਤੋਂ ਬਾਅਦ ਦੇਸ਼ ਪਰਤ ਰਹੇ ਸਨ ਤਾਂ ਅਫਗਾਨਿਸਤਾਨ ਵਿਚ ਕੁਰਮ ਨਦੀ ਦੇ ਕੰਢੇ ਵੱਸੇ ਕੁਰਮ ਨਗਰ ਵਿਚ ਪ੍ਰਾਣ ਤਿਆਗ ਦਿੱਤੇ। ਉੱਥੇ ਇਨ੍ਹਾਂ ਦੀ ਯਾਦ ਵਿਚ ਇਕ ਸਮਾਰਕ ਵੀ ਬਣਾਇਆ ਹੋਇਆ ਹੈ। ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਮੈਕਾਲਿਫ ਲਿਖਦਾ ਹੈ ਕਿ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਪੁੱਛਿਆ ਬ੍ਰਹਮਣ ਦੀ ਦੇਹੀ ਜਲ ਪ੍ਰਵਾਹ ਕੀਤੀ ਜਾਂਦੀ ਹੈ, ਖੱਤਰੀ ਦੀ ਅੱਗ ਵਿਚ ਸਾੜੀ ਜਾਂਦੀ ਹੈ, ਵੈਸ਼ ਦੀ ਪੌਣ ਵਿਚ ਸੁੱਟੀ ਜਾਂਦੀ ਹੈ ਅਤੇ ਸ਼ੂਦਰ ਦੀ ਦਬਾਈ ਜਾਂਦੀ ਹੈ, ਤੇਰੀ ਦੇਹੀ ਦਾ ਅੰਤਮ ਸਸਕਾਰ ਕਿਸ ਤਰ੍ਹਾਂ ਕੀਤਾ ਜਾਵੇ। ਭਾਈ ਮਰਦਾਨਾ ਜੀ ਨੇ ਉੱਤਰ ਦਿੱਤਾ, ਮਹਾਰਾਜ ਜੀ! ਤੁਹਾਡੇ ਉਪਦੇਸ਼ ਨਾਲ ਮੇਰਾ ਦੇਹ ਅਭਿਮਾਨ ਉੱਕਾ ਹੀ ਨਾਸ ਹੋ ਚੁੱਕਾ ਹੈ। ਚੌਹਾਂ ਵਰਣਾਂ ਦੀਆਂ ਦੇਹਾਂ ਦੇ ਅੰਤਮ ਸਸਕਾਰ ਦੇ ਢੰਗ ਵੀ ਹੰਕਾਰ ਨਾਲ ਹੀ ਸੰਬੰਧ ਰੱਖਦੇ ਹਨ। ਮੈਂ ਤਾਂ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਥੀ ਸਮਝਦਾ ਹਾਂ ਮਹਾਰਾਜ ਜਿਵੇਂ ਇੱਛਾ ਹੋਵੇ ਤਿਵੇਂ ਹੀ ਕਰ ਦੇਣਾ। ਗੁਰੂ ਜੀ ਨੇ ਕਿਹਾ, ਤੇਰੀ ਸਮਾਧੀ ਬਣਾ ਕੇ ਤੈਨੂੰ ਜਗਤ ਵਿਚ ਮਸ਼ਹੂਰ ਕਰ ਦੇਈਏ, ਭਾਈ ਮਰਦਾਨਾ ਜੀ ਨੇ ਕਿਹਾ, ਜਦੋਂ ਮੇਰੀ ਆਤਮਾ ਸਰੀਰ ਰੂਪੀ ਸਮਾਧੀ ਵਿੱਚੋਂ ਨਿਕਲ ਜਾਵੇਗੀ ਤਾਂ ਫਿਰ ਉਸ ਨੂੰ ਪੱਥਰ ਜਾਂ ਇੱਟਾਂ ਦੀ ਸਮਾਧ ਵਿਚ ਕਿਉਂ ਕੈਦ ਕਰਦੇ ਹੋ? ਤਾਂ ਗੁਰੂ ਜੀ ਨੇ ਕਿਹਾ, ਭਾਈ ਮਰਦਾਨਿਆਂ ਤੂੰ ਬ੍ਰਹਮ ਨੂੰ ਪਛਾਣ ਲਿਆ ਹੈ! ਤੂੰ ਬ੍ਰਹਮ ਗਿਆਨੀ ਹੈ। ਅੰਮ੍ਰਿਤ ਵੇਲੇ ਉਸ ਦੀ ਆਤਮਾ ਬ੍ਰਹਮ ਵਿਚ ਜਾ ਮਿਲੀ। ਭਾਈ ਮਰਦਾਨਾ ਜੀ ਦੇ ਨਾਂ ਹੇਠ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਹਾਗੜੇ ਦੀ ਵਾਰ ਮਹਲਾ ੪ ਦੀ ੧੨ਵੀਂ ਪਉੜੀ ਦੇ ਨਾਲ ਤਿੰਨ ਸਲੋਕ ਦਰਜ ਹਨ।

ਭਾਈ ਮਰਦਾਨਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਭਾਈ ਸਜਾਦਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਰਬਾਬ ਵਜਾਉਂਦੇ ਰਹੇ। ਕਈ ਵਿਦਵਾਨਾਂ ਦਾ ਮਤ ਹੈ ਕਿ ਭਾਈ ਰਜਾਦਾ ਤੇ ਭਾਈ ਸਜਾਦਾ ਦੀ ਅੱਗੋਂ ਕੋਈ ਔਲਾਦ ਨਹੀਂ ਸੀ। ਪਰ ਕਈ ਵਿਦਵਾਨ ਮੰਨਦੇ ਹਨ ਕਿ ਭਾਈ ਸਜਾਦਾ ਜੀ ਦੇ ਦੋ ਪੁੱਤਰ ਭਾਈ ਬਾਦੂ ਜੀ ਅਤੇ ਭਾਈ ਸਾਦੂ ਜੀ ਸਨ। ਭਾਈ ਬਾਦੂ ਜੀ ਦੇ ਇਕ ਪੁੱਤਰ ਭਾਈ ਗੁਲਾਬਾ ਜੀ ਸਨ ਇਨ੍ਹਾਂ ਦੀ ਪੀੜ੍ਹੀ ਦੇ ਹੋਰ ਵੀ ਬਹੁਤ ਸਾਰੇ ਰਾਗੀ-ਰਬਾਬੀ ਆਪਣੇ ਆਪ ਨੂੰ ਭਾਈ ਮਰਦਾਨਾ ਜੀ ਦੀ ਵੰਸ਼ ਵਿੱਚੋਂ ਮੰਨਦੇ ਹਨ। ਇਹ ਆਪਣੇ ਆਪ ਨੂੰ 'ਮਰਦਾਨੇ ਕੇ' ਕਹਾਉਂਦੇ ਹਨ। ਇਨ੍ਹਾਂ 'ਚੋਂ ਭਾਈ ਮਾਗੂ ਜੀ, ਭਾਈ ਰਹਿਮਤ ਅਲੀ, ਭਾਈ ਆਸ਼ਕ ਅਲੀ (ਲਾਲ ਜੀ), ਭਾਈ ਮੁਹੰਮਦ ਹੁਸੈਨ, ਭਾਈ ਕਰਮ ਹੁਸੈਨ ਮਸ਼ਹੂਰ ਨਾਂ ਹਨ।

ਭਾਈ ਮਰਦਾਨਾ ਜੀ ਦੇ ਬੰਸ ਵਿੱਚੋਂ ਭਾਈ ਚਾਂਦ ਜੀ ਪ੍ਰਸਿੱਧ ਰਾਗੀ ਹੋਏ ਹਨ। ੧੯੪੭ ਈ: ਤੋਂ ਪਹਿਲਾਂ ਇਹ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਕਰਿਆ ਕਰਦੇ ਸਨ। ਭਾਰਤ-ਪਾਕਿ ਵੰਡ ਸਮੇਂ ਬਹੁਤ ਸਾਰੇ ਰਬਾਬੀ ਪਰਵਾਰ ਪਾਕਿਸਤਾਨ ਚਲੇ ਗਏ। ਸ੍ਰੀ ਦਰਬਾਰ ਸਾਹਿਬ ਤੋਂ ਚਲੇ ਜਾਣ ਦਾ ਭਾਈ ਚਾਂਦ ਜੀ 'ਤੇ ਇਤਨਾ ਅਸਰ ਹੋਇਆ ਕਿ ਉਨ੍ਹਾਂ ਨੇ ਦੁਬਾਰਾ ਕਿਸੇ ਹੋਰ ਥਾਂ ਕੀਰਤਨ ਨਹੀਂ ਕੀਤਾ। ਉਨ੍ਹਾਂ ਨੇ ਆਪਣੇ ਸਾਜ ਸਦਾ ਲਈ ਬੰਦ ਕਰ ਦਿੱਤੇ। ਭਾਈ ਚਾਂਦ ਜੀ ਨੂੰ ਰਬਾਬੀ ਪਰੰਪਰਾ ਦਾ ਆਖਰੀ ਰਬਾਬੀ ਕਿਹਾ ਜਾਂਦਾ ਹੈ।

ਭਾਈ ਲਾਲ ਜੀ (ਆਸ਼ਕ ਅਲੀ ਭਾਈ ਲਾਲ) ਵੰਡ ਤੋਂ ਪਹਿਲਾਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹਜ਼ੂਰੀ ਰਾਗੀ ਸਨ। ਇਹ ਅੱਜਕਲ੍ਹ ਲਾਹੌਰ (ਪਾਕਿਸਤਾਨ) ਵਿਖੇ ਰਹਿ ਰਹੇ ਹਨ।

***ਸ੍ਰੋਤ ਪੁਸਤਕਾਂ :***

*— ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ।*

*— ਪੰਜਾਬ ਕੋਸ਼, ਸ. ਰਛਪਾਲ ਸਿੰਘ।*

*— ਸਿੱਖ ਪੰਥ ਵਿਸ਼ਵਕੋਸ਼, ਡਾ. ਰਤਨ ਸਿੰਘ ਜੱਗੀ।*

*— ਭਾਈ ਮਰਦਾਨਾ, ਡਾ. ਮਹਿੰਦਰ ਕੌਰ (ਗਿੱਲ)।*

*— ਰਾਗੀ ਰਬਾਬੀ, ਸ. ਬਲਬੀਰ ਸਿੰਘ ਕੰਵਲ।*

*— ਦਬਿਸਤਾਨਿ ਮਜ਼ਾਹਬ, ਮੋਹਸਿਨਫਾਨੀ।*

*— ਬ੍ਰਹਮ ਗਿਆਨੀ ਬਾਬਾ ਬੁੱਢਾ ਜੀ, ਰਜਿੰਦਰਜੀਤ ਕੌਰ।*

■

# ਮਾਤਾ ਭਾਗ ਕੌਰ ਜੀ - ਸਿੱਖ ਇਤਿਹਾਸ ਦੀ ਮਹਾਨ ਇਸਤਰੀ

*-ਬੀਬੀ ਦਵਿੰਦਰ ਕੌਰ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਇਸਤਰੀਆਂ ਨੂੰ ਸਮਾਜ ਵਿਚ ਘ੍ਰਿਣਾ ਨਾਲ ਦੇਖਿਆ ਜਾਂਦਾ ਸੀ। ਉਨ੍ਹਾਂ ਨੂੰ ਧਰਮ ਅਸਥਾਨਾਂ 'ਤੇ ਵੀ ਜਾਣ ਦੀ ਆਗਿਆ ਨਹੀਂ ਸੀ। ਉਸ ਨੂੰ ਪੈਰ ਦੀ ਜੁੱਤੀ ਕਹਿ ਕੇ ਪੁਕਾਰਿਆ ਜਾਂਦਾ ਸੀ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀਆਂ ਨੂੰ ਸਨਮਾਨਯੋਗ ਦਰਜਾ ਦਿਵਾਇਆ ਤੇ ਫੁਰਮਾਇਆ- ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ ਇਸ ਤਰ੍ਹਾਂ ਸਿੱਖ ਧਰਮ ਨਾਲ ਸੰਬੰਧਿਤ ਇਸਤਰੀਆਂ ਨੇ ਕੌਮ ਦੀ ਸ਼ਾਨ ਲਈ ਕੁਰਬਾਨੀਆਂ ਕੀਤੀਆਂ ਅਤੇ ਕਈ ਤਰ੍ਹਾਂ ਦੇ ਕਸ਼ਟ ਝੱਲੇ, ਬੱਚਿਆਂ ਦੇ ਟੋਟੇ-ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪਵਾਏ, ਸਵਾ-ਸਵਾ ਮਣ ਪੀਸਣ ਪੀਸਿਆ ਪਰ ਸਿੱਖ ਧਰਮ ਦੀ ਸ਼ਾਨ ਬਰਕਰਾਰ ਰੱਖੀ ਤੇ ਦੁਸ਼ਮਣ ਦਾ ਡੱਟ ਕੇ ਮੁਕਾਬਲਾ ਕੀਤਾ। ਮਾਤਾ ਭਾਗ ਕੌਰ ਜੀ ਉਨ੍ਹਾਂ ਇਸਤਰੀਆਂ ਵਿੱਚੋਂ ਇਕ ਹੈ ਜਿਸ 'ਤੇ ਸਿੱਖਾਂ ਨੂੰ ਮਾਣ ਹੈ। ਮਾਤਾ ਭਾਗ ਕੌਰ ਜੀ ਨੇ ਗੁਰੂ ਜੀ ਨਾਲ ਜੰਗ ਵਿਚ ਹਿੱਸਾ ਲੈ ਕੇ ਵੈਰੀ ਨਾਲ ਦੋ ਹੱਥ ਕੀਤੇ ਤੇ ਇਤਿਹਾਸ ਨੂੰ ਪਲਟ ਕੇ ਰੱਖ ਦਿੱਤਾ।

ਸ੍ਰੀ ਅਨੰਦਪੁਰ ਸਾਹਿਬ ਤੋਂ ਬੇਦਾਵਾ ਦੇ ਕੇ ਗਏ ੪੦ ਮਝੈਲ ਸਿੰਘਾਂ ਨੂੰ ਪ੍ਰੇਰਨਾ ਦੇ ਕੇ ਉਨ੍ਹਾਂ ਦੀ ਆਪ ਅਗਵਾਈ ਕਰ ਕੇ ਗੁਰੂ ਜੀ ਦੀ ਭਾਲ ਵਿਚ ਮਾਤਾ ਭਾਗ ਕੌਰ ਜੀ ਨੇ ਖਿਦਰਾਣੇ ਦੀ ਧਰਤੀ (ਹੁਣ ਸ੍ਰੀ ਮੁਕਤਸਰ) ਦੇ ਜੰਗ-ਏ-ਮੈਦਾਨ ਵਿਚ ਦੁਸ਼ਮਣ ਦੀਆਂ ਫੌਜਾਂ ਦਾ ਮੁਕਾਬਲਾ ਕੀਤਾ ਤੇ ਜੰਗ ਵਿਚ ਆਪ ਜ਼ਖ਼ਮੀ ਹੋ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਹਿਕਦੀ ਮਾਤਾ ਭਾਗ ਕੌਰ ਜੀ ਨੂੰ ਵੇਖਿਆ ਤਾਂ ਉਸ ਦੇ ਜ਼ਖ਼ਮ ਸਾਫ ਕਰ ਕੇ ਮਰਹਮ ਪੱਟੀ ਕਰ ਕੇ ਉਸ ਨੂੰ ਠੀਕ ਕੀਤਾ।

ਝਬਾਲ ਦੇ ਪੇਰੋ ਸ਼ਾਹ ਦੇ ਦੋ ਪੁੱਤਰ ਸਨ। ਮਾਲੇ ਸ਼ਾਹ ਤੇ ਹਰੂ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿੱਖੀ ਦਾ ਇਸ ਪਰਵਾਰ 'ਤੇ ਕਾਫੀ ਪ੍ਰਭਾਵ ਸੀ। ਮਾਲੇ ਸ਼ਾਹ ਦੇ ਘਰ ਚਾਰ ਪੁੱਤਰ ਹੋਏ ਜੋ ਬੜੇ ਹੀ ਸੂਰਬੀਰ ਸਨ। ਇਨ੍ਹਾਂ ਤੋਂ ਮਗਰੋਂ ਇਕ ਪੁੱਤਰੀ ਨੇ ਜਨਮ ਲਿਆ। ਇਸ ਦੇ ਪੈਦਾ ਹੋਣ ਮਗਰੋਂ ਸਾਰਾ ਪਰਵਾਰ ਉੱਨਤੀ ਦੇ ਸਿਖਰ ਵੱਲ ਜਾਣ ਲੱਗਾ। ਸਾਰੇ ਪਰਵਾਰ ਦੇ ਮੈਂਬਰ ਇਸ ਬੀਬੀ ਨੂੰ ਭਾਗ ਭਰੀ ਕਹਿਣ ਲੱਗੇ। ਪਰ ਉਨ੍ਹਾਂ ਦੀਆਂ ਸਹੇਲੀਆਂ ਉਨ੍ਹਾਂ ਨੂੰ 'ਭਾਗੋ' ਦੇ ਨਾਂ ਤੋਂ ਬੁਲਾਉਂਦੀਆਂ ਸਨ। ਬੀਬੀ ਭਾਗੋ ਅਜੇ ੭-੮ ਸਾਲ ਦੀ ਸੀ ਕਿ ਉਨ੍ਹਾਂ ਦੇ ਮਾਤਾ ਜੀ ਉਨ੍ਹਾਂ ਨੂੰ ਸਤਿਗੁਰੂ ਦੇ ਦਰਬਾਰ ਵਿਚ ਲੈ ਕੇ ਜਾਂਦੇ। ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਬਿਰਾਜਮਾਨ ਸਨ। ਉਸ ਨਿੱਕੀ ਜਿਹੀ ਲੜਕੀ ਦੀ ਸ਼ਰਧਾ ਤੇ ਪਿਆਰ ਨੂੰ ਵੇਖ ਕੇ ਇਕ ਦਿਨ ਸਤਵੇਂ ਪਾਤਸ਼ਾਹ ਨੇ ਸਿਰ 'ਤੇ ਪਿਆਰ ਦਿੰਦਿਆਂ

*# ੮੮੯, ਫੇਜ਼ ੧੦, ਮੁਹਾਲੀ।

ਕਿਹਾ ਕਿ ਇਹ ਲੜਕੀ ਬੜੀ ਸਿਦਕਵਾਨ ਤੇ ਭਾਗਾਂ ਵਾਲੀ ਹੋਵੇਗੀ ਅਤੇ ਇਸ ਦਾ ਨਾਂ ਬੜਾ ਪ੍ਰਸਿੱਧ ਹੋਵੇਗਾ। ਗੁਰੂ ਸਾਹਿਬ ਤੋਂ ਅਸੀਸ ਲੈ ਕੇ ਮਾਤਾ ਜੀ ਬੜੇ ਪ੍ਰਸੰਨ ਹੋਏ ਅਤੇ ਬੀਬੀ (ਭਾਗੋ) ਨੂੰ ਗੁਰੂ ਚਰਨਾਂ ਨਾਲ ਲਾਈ ਰੱਖਿਆ। ਜਦ ਬੀਬੀ ਵੱਡੀ ਹੋਈ ਤਾਂ ਉਹ ਆਪਣੇ ਪਿਤਾ ਜੀ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਜਾਣ ਲੱਗ ਪਈ।

ਆਖਿਰ ਇਕ ਸਮਾਂ ਉਹ ਵੀ ਆ ਗਿਆ ਜਦ ੪੦ ਸਿੰਘ ਗੁਰੂ ਸਾਹਿਬ ਨੂੰ ਛੱਡ ਕੇ ਆਏ ਤਾਂ ਉਨ੍ਹਾਂ ਨੂੰ ਪ੍ਰੇਰਨਾ ਦੇ ਕੇ ਗੁਰੂ ਚਰਨਾਂ ਵਿਚ ਜੋੜਨ ਲਈ ਇਹ ਬਹਾਦਰ ਬੀਬੀ ਉਨ੍ਹਾਂ ਦੀ ਅਗਵਾਈ ਕਰਦੀ ਹੋਈ ਦਸਵੇਂ ਪਾਤਸ਼ਾਹ ਦੀ ਭਾਲ ਵਿਚ ਤੁਰੀ।

ਸ੍ਰੀ ਮੁਕਤਸਰ ਸਾਹਿਬ ਵਿਖੇ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋ ਕੇ ਰਾਜ਼ੀ ਹੋਣ ਪਿੱਛੋਂ ਮਾਤਾ ਭਾਗ ਕੌਰ ਗੁਰੂ ਜੀ ਦੇ ਨਾਲ ਹੀ ਰਹੀ ਅਤੇ ਇਤਿਹਾਸਕਾਰਾਂ ਮੁਤਾਬਕ ਜਦ ਗੁਰੂ ਜੀ ਰਾਤ ਨੂੰ ਵਿਸ਼ਰਾਮ ਕਰਦੇ ਤਾਂ ਉਨ੍ਹਾਂ ਦੇ ਇਰਦ-ਗਿਰਦ ੧੦ ਸਿੰਘ ਰਾਤ ਨੂੰ ਪਹਿਰਾ ਦਿੰਦੇ ਸਨ, ਜਿਨ੍ਹਾਂ ਵਿਚ ਮਾਤਾ ਭਾਗ ਕੌਰ ਜੀ ਵੀ ਸ਼ਾਮਲ ਸਨ। ਇਤਿਹਾਸਕਾਰਾਂ ਅਨੁਸਾਰ ਬੀਬੀ ਜੀ ਦੇ ਪੇਕੇ ਝਬਾਲ ਪਿੰਡ ਸਨ ਜਦਕਿ ਉਨ੍ਹਾਂ ਦੀ ਸ਼ਾਦੀ ਪੱਟੀ ਦੇ ਚੰਗੇ ਘਰਾਣੇ ਵਿਚ ਹੋਈ ਸੀ। ਸ੍ਰੀ ਮੁਕਤਸਰ ਦੀ ਜੰਗ ਅਤੇ ਗੁਰੂ ਜੀ ਦੇ ਮਾਲਵੇ ਦੇ ਸਫਰ ਅਤੇ ਦਮਦਮਾ ਸਾਹਿਬ ਤਕ ਬੀਬੀ ਜੀ ਗੁਰੂ ਸਾਹਿਬ ਦੇ ਨਾਲ ਹੀ ਰਹੇ ਅਤੇ ਨੰਦੇੜ ਦੱਖਣ ਵੀ ਉਨ੍ਹਾਂ ਦੇ ਨਾਲ ਹੀ ਗਏ। ਮਾਤਾ ਭਾਗ ਕੌਰ ਜੀ ਦਾ ਕੱਦ ਸਵਾ ਛੇ ਫੁੱਟ ਦੱਸਿਆ ਜਾਂਦਾ ਹੈ ਅਤੇ ਗੁਰੂ ਸਾਹਿਬ ਤੋਂ ਬਾਅਦ ਵੀ ਮਾਤਾ ਭਾਗ ਕੌਰ ਜੀ ਦੀ ਦਲੇਰੀ ਦਾ ਪੂਰਾ ਦਬਦਬਾ ਬਣਿਆ ਰਿਹਾ ਅਤੇ ਉਸ ਦੀ ਦਲੇਰੀ ਤੇ ਸੂਰਬੀਰਤਾ ਦੀ ਧਾਂਕ ਦੂਰ-ਦੂਰ ਤਕ ਸੀ।

ਇਤਿਹਾਸਕਾਰਾਂ ਅਨੁਸਾਰ ਪੂਨੇ ਦੇ ਰਾਜੇ 'ਤੇ ਵੀ ਮਾਤਾ ਭਾਗ ਕੌਰ ਜੀ ਦੀ ਸੂਰਬੀਰਤਾ ਦਾ ਪੂਰਨ ਪ੍ਰਭਾਵ ਸੀ, ਜੋ ਸ਼ਿਵਾਜੀ ਮਰਹੱਟਾ ਦਾ ਸਪੁੱਤਰ ਸੰਬਾ ਜੀ ਦੱਸਿਆ ਜਾਂਦਾ ਹੈ। ਜਨਵਾੜਾ ਪਿੰਡ ਜੋ ਕਿ ਬਿਦਰ (ਕਰਨਾਟਕ) ਤੋਂ ਲੱਗਭਗ ੧੦ ਕਿਲੋਮੀਟਰ ਦੂਰ ਹੈ, ਦੇ ਦੋ ਲੁਟੇਰੇ ਡਾਕੂ ਬਾਲਾ ਰਾਉ ਤੇ ਰੁਸਤਮ ਰਾਉ ਸਿਤਾਰਾ ਜੇਲ ਵਿਚ ਬੰਦ ਸਨ ਅਤੇ ਸ਼ਿਵਾਜੀ ਮਰਹੱਟਾ ਦੇ ਸਪੁੱਤਰ ਸੰਬਾ ਜੀ ਨੇ ਉਨ੍ਹਾਂ ਨੂੰ ਜ਼ੁਰਮਾਂ ਵਿਚ ਕੈਦੀ ਬਣਾ ਰੱਖਿਆ ਸੀ। ਬਾਲਾ ਜੀ ਤੇ ਰੁਸਤਮ ਜੀ ਨੇ ਪੂਨੇ ਦੇ ਰਾਜੇ ਦਾ ਪ੍ਰਭਾਵ ਮੰਨ ਕੇ ਆਪਣੇ ਜ਼ੁਰਮਾਂ ਤੋਂ ਤੋਬਾ ਕੀਤੀ ਤੇ ਉਨ੍ਹਾਂ ਨੂੰ ਜੇਲ੍ਹ ਵਿੱਚੋਂ ਰਿਹਾਅ ਕਰ ਦਿੱਤਾ ਗਿਆ।

ਦੋਵੇਂ ਡਾਕੂ ਆਪਣਾ ਪੁਰਾਣਾ ਕਿੱਤਾ ਡਾਕੇ, ਚੋਰੀਆਂ ਤਿਆਗ ਕੇ ਪਿੰਡ ਆ ਗਏ ਤੇ ਉਨ੍ਹਾਂ ਨੇ ਵੀ ਮਾਤਾ ਭਾਗ ਕੌਰ ਜੀ ਦੀ ਬਹਾਦਰੀ ਦਾ ਕਿੱਸਾ ਸੁਣਿਆ। ਦੋਵੇਂ ਭਰਾ ਸ੍ਰੀ ਹਜ਼ੂਰ ਸਾਹਿਬ, ਨੰਦੇੜ ਗਏ ਤੇ ਮਾਤਾ ਭਾਗ ਕੌਰ ਜੀ ਨੂੰ ਉਨ੍ਹਾਂ ਦੇ ਪਿੰਡ ਚੱਲਣ ਲਈ ਬੇਨਤੀ ਕੀਤੀ, ਕਿਉਂਕਿ ਉਨ੍ਹਾਂ ਦੀ ਇਲਾਕੇ ਵਿਚ ਪੁਰਾਣੀ ਦੁਸ਼ਮਣੀ ਸੀ ਅਤੇ ਉਹ ਆਪਣੇ-ਆਪ ਨੂੰ ਅਸੁਰੱਖਿਅਤ ਸਮਝਦੇ ਸਨ। ਮਾਤਾ ਭਾਗ ਕੌਰ ਜੀ ਉਨ੍ਹਾਂ ਦੀ ਬੇਨਤੀ 'ਤੇ ਜਨਵਾੜਾ ਆ ਗਏ ਅਤੇ ਉੱਥੇ ਇਕ ਕਿਲ੍ਹੇ ਵਿਚ ਜੋ ਕਿ ਉੱਚੀ ਥਾਂ 'ਤੇ ਸੀ, ਡੇਰੇ

ਲਾ ਲਏ ਅਤੇ ਆਖਰ ਤਕ ਉੱਥੇ ਹੀ ਰਹੇ ਅਤੇ ਆਪਣੇ ਆਖਰੀ ਦਿਨ ਜਨਵਾੜੇ ਹੀ ਗੁਜ਼ਾਰੇ। ਜਨਵਾੜਾ ਪਿੰਡ ਵਿਖੇ ਮਾਤਾ ਭਾਗ ਕੌਰ ਜੀ ਦਾ ਗੁਰਦੁਆਰਾ ਮੌਜੂਦ ਹੈ ਜੋ ਕਿ ਨਾਨਕ ਝੀਰਾ (ਬਿਦਰ) ਦੀ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਹੇਠ ਹੈ ਅਤੇ ਇਸ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ੧੯੮੮ ਈ: ਵਿਚ ਬਣੀ। ਨੰਦੇੜ ਤੋਂ ਬਿਦਰ ਜਾਣ ਵਾਲੀ ਸੜਕ ਉੱਪਰ ਹੀ ਜਨਵਾੜਾ ਪਿੰਡ ਹੈ।

ਸਾਨੂੰ ਇਸ ਮਹਾਨ ਨਿਧੜਕ, ਬਹਾਦਰ ਸਿੰਘਣੀ ਦੀ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ ਤੇ ਕੌਮ ਦੀ ਰੱਖਿਆ ਲਈ ਤਤਪਰ ਰਹਿਣਾ ਚਾਹੀਦਾ ਹੈ।

■

---

# ਸ੍ਰੀ ਹਰਿਮੰਦਰ ਸਾਹਿਬ

*-ਸ. ਬਿਕਰਮਜੀਤ ਸਿੰਘ**

ਅੰਮ੍ਰਿਤਸਰ ਦੀ ਕੀ ਗੱਲ ਸੁਣਾਵਾਂ,
ਇੱਥੇ ਹੁੰਦੇ ਵਾਰੇ ਨਿਆਰੇ ਨੇ,
ਹਰਿਮੰਦਰ ਦੇ ਦਰਸ਼ਨ ਕਰਕੇ,
ਮੈਂ ਜਨਮਾਂ ਦੇ ਬੋਝ ਉਤਾਰੇ ਨੇ।

ਹਰਿਮੰਦਰ ਦੇ ਚਾਰ ਦਰਵਾਜ਼ੇ,
ਹਰ ਵਰਗ ਲਈ ਖੁੱਲ੍ਹੇ ਨੇ,
ਛੱਕ ਕੇ ਲੰਗਰ ਗੁਰਾਂ ਦਾ,
ਭੇਦ-ਭਾਵ ਸਭ ਭੁੱਲੇ ਨੇ।

ਦਿਲ੍ਹੀ ਤਮੰਨਾਂ ਉਮਰਾਂ ਦੀ ਜੋ,
ਕਰ ਇਸ਼ਨਾਨ ਉਹ ਪੂਰੀ ਹੋਈ,
ਅਰਦਾਸ ਮੇਰੇ ਮਨ ਅੰਦਰ ਦੀ,
ਪੂਰੇ ਗੁਰੂ ਦੇ ਹਜ਼ੂਰੀਂ ਹੋਈ।

ਟੇਕ ਮੱਥਾ ਅਕਾਲ ਤਖਤ 'ਤੇ,
ਬੀਰ ਰਸ ਜਿਹਾ ਆ ਜਾਂਦਾ।
ਯਾਦ ਚੁਰਾਸੀ ਦੀ ਜਦੋਂ ਆਵੇ,
ਤੇ ਰੋਹ ਮਨ ਵਿਚ ਛਾ ਜਾਂਦਾ।

ਜਾਂਦਾ ਹਾਂ ਜਦ ਥੜ੍ਹਾ ਸਾਹਿਬ ਮੈਂ,
ਸ਼ਾਂਤੀ ਮਨ ਨੂੰ ਮਿਲਦੀ ਏ।
ਕਰ ਕੇ ਦਰਸ਼ਨ ਭੋਰਾ ਸਾਹਿਬ ਦੇ,
ਰੂਹ ਨੂੰ ਤ੍ਰਿਪਤੀ ਮਿਲਦੀ ਏ।

ਬੇਰੀ ਬਾਬਾ ਬੁੱਢਾ ਜੀ ਦੀ,
ਖੜੀ ਹੈ ਪੰਜ ਸੋ ਸਾਲ ਹੋਏ।
ਕਰ ਕੇ ਦਰਸ਼ਨ ਏਸ ਥਾਂ ਦੇ,
ਮਨ ਤੇ ਤਨ ਨਿਹਾਲ ਹੋਏ।

ਦੁੱਖ ਭੰਜਨੀ ਵੀ ਦੁੱਖ ਤੋੜਦੀ,
ਇਕ ਬੂੰਦ ਜਦ ਵੀ ਛੋਹ ਜਾਵੇ।
ਅਠਸਠ ਤੀਰਥ ਕਰ ਕੇ ਦਰਸ਼ਨ,
ਆਪਾ ਮਨ ਦਾ ਖੋ ਜਾਵੇ।

ਬੁੰਗਾ ਬਾਬਾ ਦੀਪ ਸਿੰਘ ਦਾ,
ਜੋ ਵੈਰੀਆਂ ਨੂੰ ਵੰਗਾਰਦਾ ਏ,
ਸੀਸ ਦੇ ਕੇ ਨਿਭਾਇਆ ਜਿਸ ਨੇ,
ਰਿਸ਼ਤਾ ਸਿੱਖ-ਗੁਰੂ ਦੇ ਪਿਆਰ ਦਾ ਏ।

■

**#੨੯੪੬/੭, ਬਜ਼ਾਰ ਲੁਹਾਰਾਂ, ਚੌਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: ੯੪੭੮੮-੯੬੩੭੨*

# ਸਿੱਖ ਰਾਜ ਦਾ ਸੰਸਥਾਪਕ:ਬਾਬਾ ਬੰਦਾ ਸਿੰਘ ਬਹਾਦਰ

*-ਡਾ.ਅਵਤਾਰ ਸਿੰਘ (ਕੈਨੇਡਾ)**

ਸਿੱਖ ਧਰਮ ਦੇ ਬਾਨੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਹੁਮੁੱਲੇ ਬਚਨ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਗੁਰਬਾਣੀ ਦੇ ਹੋਰ ਬੀਰ ਰਸੀ ਬੋਲ ਹਨ:

*- ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯)*
*- ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਮਕਾਲੀਨ ਰਾਜਨੀਤਿਕ, ਆਰਥਿਕ ਤੇ ਸਮਾਜਿਕ ਗੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ 'ਮੀਰੀ-ਪੀਰੀ ਦਾ ਸਿਧਾਂਤ' ਅਰੰਭ ਕਰ ਕੇ ਗੁਰਬਾਣੀ ਦਾ ਸੱਚ ਦੁਨੀਆਂ ਸਾਹਮਣੇ ਲਿਆਂਦਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਹੋਂਦ ਕਾਇਮ ਰੱਖਣ ਲਈ ਸੰਤ-ਸਿਪਾਹੀ 'ਖਾਲਸੇ' ਦੀ ਸਿਰਜਨਾ ਕਰ ਕੇ ਇੱਕ ਨਿਧੱੜਕ ਜਰਨੈਲ, ਬਾਬਾ ਬੰਦਾ ਸਿੰਘ ਬਹਾਦਰ ਦੇ ਰੂਪ ਵਿਚ ਪੇਸ਼ ਕੀਤਾ।

ਦਸਮੇਸ਼ ਜੀ ਦੀ ਬਖ਼ਸ਼ਿਸ਼ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਸਾਹਿਬ ਜੀ ਦਾ ਮਿਸ਼ਨ ਪੂਰਾ ਕੀਤਾ। ਉਸ ਨੇ ਅਤਿਆਚਾਰੀ ਬਾਦਸ਼ਾਹ ਤੇ ਉਸ ਦੇ ਅਹਿਲਕਾਰਾਂ ਦੀ ਨੀਂਦ ਹਰਾਮ ਕਰ ਦਿੱਤੀ। ਉਸ ਨੇ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ ਅਤੇ ਪਹਿਲੀ ਵਾਰ 'ਸਿੱਖ ਰਾਜ ਦੀ ਸਥਾਪਨਾ' ਕੀਤੀ। ਉਸ ਨੇ ਸਿੱਖਾਂ ਨੂੰ ਰਾਜਸੀ ਅਧਿਕਾਰਾਂ ਲਈ ਸੰਘਰਸ਼ ਕਰਦੇ ਰਹਿਣ ਲਈ ਸੇਧ ਦਿੱਤੀ ਅਤੇ ਲਾਜਵਾਬ ਸ਼ਹੀਦੀ ਦੇ ਕੇ ਸ਼ਹੀਦਾਂ ਦੇ ਇਤਿਹਾਸ ਵਿਚ ਆਪਣਾ ਅਦੁੱਤੀ ਯੋਗਦਾਨ ਪਾਇਆ।

ਬਾਬਾ ਬੰਦਾ ਸਿੰਘ ਬਹਾਦਰ, ਜਿਸ ਦਾ ਪਹਿਲਾ ਨਾਂ ਲਛਮਣ ਦੇਵ ਸੀ, ਰਾਜਪੂਤੀ ਘਰਾਣੇ ਵਿਚ ਸ੍ਰੀ ਰਾਮਦੇਵ ਦੇ ਘਰ ੧੬ ਅਕਤੂਬਰ, ੧੬੭੦ ਈ: ਨੂੰ ਪੈਦਾ ਹੋਇਆ। ਸਮਕਾਲੀਨ ਬਾਦਸ਼ਾਹ, 'ਔਰੰਗਜ਼ੇਬ ਦੇ ਜੀਵਨ ਦਾ ਮੁੱਖ ਮਨੋਰਥ 'ਪ੍ਰਭੂ-ਸੱਤਾ-ਇਸਲਾਮੀ-ਸਿਧਾਂਤ' ਅਨੁਸਾਰ 'ਦਾਰ-ਉਲ-ਹਰਬ' (ਕਾਫਰਾਂ ਦੀ ਧਰਤੀ) ਦੀ ਥਾਂ 'ਦਾਰ-ਉਲ-ਇਸਲਾਮ' (ਇਸਲਾਮ ਦੀ ਧਰਤੀ) ਸਥਾਪਿਤ ਕਰਨਾ ਸੀ'।[੧] ਇਸੇ ਲਈ 'ਮੁਗਲ ਬਾਦਸ਼ਾਹ ਨੇ ਹਿੰਦੂਆਂ ਨੂੰ ਇਸਲਾਮ ਵਿਚ

**ਕੈਨੇਡਾ। ਫੋਨ:੦੦੧ ੫੧੯ ੨੬੫ ੧੨੬੫ # ੨੦੬/੫, ਬਾਜਵਾ ਕਲੋਨੀ, ਪਟਿਆਲਾ-੧੪੭੦੦੩, ਪੰਜਾਬ। ਮੋ. : ੯੩੫੭੭-੨੬੦੦੨*

ਲਿਆਉਣ ਲਈ ਹਰ ਤਰ੍ਹਾਂ ਦੇ ਸੰਭਵ ਢੰਗ ਅਪਣਾਏ'।[2]

ਲਛਮਣ ਦੇਵ ੧੫ ਵਰ੍ਹਿਆਂ ਦੀ ਉਮਰ ਵਿਚ ਇਕ ਬੈਰਾਗੀ ਟੋਲੇ ਨਾਲ ਰਲ ਕੇ ਮਾਧੋਦਾਸ ਬੈਰਾਗੀ ਬਣ ਗਿਆ। ਚਲਦਾ ਫਿਰਦਾ ਉਹ ਨਾਸਿਕ ਦੇ ਨੇੜੇ ਪੰਚਵਟੀ ਵਿਖੇ ਔਘੜ ਨਾਥ ਦਾ ਚੇਲਾ ਬਣਿਆ, ਜਿਸ ਪਾਸੋਂ ਉਹ ਰਿੱਧੀਆਂ, ਸਿੱਧੀਆਂ, ਜਾਦੂ, ਟੂਣੇ ਆਦਿ ਦੀ ਵਿੱਦਿਆ ਪ੍ਰਾਪਤ ਕਰ ਕੇ ਨੰਦੇੜ ਵਿਖੇ ਗੋਦਾਵਰੀ ਦੇ ਰਮਣੀਕ ਕਿਨਾਰੇ ਡੇਰਾ ਬਣਾ ਕੇ ਰਹਿਣ ਲੱਗਾ, ਜਿੱਥੇ ਹੁਣ 'ਗੁਰਦੁਆਰਾ ਬੰਦਾ ਘਾਟ' ਸਥਿਤ ਹੈ। ਮਨੋਕਾਮਨਾਵਾਂ ਪੂਰੀਆਂ ਕਰਾਉਣ ਵਾਲੇ ਲੋਕਾਂ ਦੀ ਬੈਰਾਗੀ ਪਾਸ ਭੀੜ ਲੱਗੀ ਰਹਿੰਦੀ, ਜਿਸ ਕਾਰਨ ਉਹ ਬਹੁਤ ਹੰਕਾਰੀ ਹੋ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਪਹੁੰਚ ਕੇ 'ਗੁਰਦੁਆਰਾ ਨਗੀਨਾ ਘਾਟ' ਵਾਲੇ ਸਥਾਨ ਤੇ ਡੇਰਾ ਕੀਤਾ। ਕੁਝ ਦਿਨ ਅਰਾਮ ਕਰ ਕੇ ਸਿੰਘਾਂ ਸਮੇਤ ਮਾਧੋਦਾਸ ਬੈਰਾਗੀ ਦੇ ਡੇਰੇ ਪੁੱਜ ਕੇ ਉਸ ਦੇ ਤਲਿੱਸਮੀ ਪਲੰਘ ਉੱਪਰ ਜਾ ਬਿਰਾਜੇ। ਬੈਰਾਗੀ ਨੇ ਆਪਣੇ ਵੱਸ ਕੀਤੇ ਬੀਰਾਂ ਦੀ ਸਹਾਇਤਾ ਅਤੇ ਯੋਗ ਸ਼ਕਤੀ ਨਾਲ ਪਲੰਘ ਉਲਟਾ ਕੇ ਗੁਰੂ ਜੀ ਦਾ ਅਪਮਾਨ ਕਰਨ ਦਾ ਨਿਸਫਲ ਯਤਨ ਕੀਤਾ। ਆਖੀਰ ਹਾਰ ਕੇ ਉਸ ਨੇ ਗੁਰੂ ਜੀ ਦੀ ਚਰਨੀਂ ਢਹਿ ਕੇ ਜੋਦੜੀ ਕੀਤੀ: 'ਦਾਤਾ ਜੀ, ਬਖ਼ਸ਼ ਦਿਉ, ਮੈ ਤੁਹਾਡਾ ਬੰਦਾ' (ਗੁਲਾਮ – ਦਾਸ)। ਮਾਧੋਦਾਸ ਬੈਰਾਗੀ ਦੇ ਆਤਮ-ਸਮਰਪਣ ਬਾਰੇ ਭਾਈ ਰਤਨ ਸਿੰਘ (ਭੰਗੂ) ਦੇ ਸ਼ਬਦ ਹਨ:

*'ਤਬ ਉਨ ਕਹਯੋ ਮੈ ਬੰਦਾ ਤੋਰਾ, ਮੈਂ ਤੁਹਿ ਸਿੰਘ ਗੁਰੂ ਤੂੰ ਮੋਰਾ।*
*ਪਿਛਲੀ ਬਾਤ ਮਾਫ ਹਮ ਕੀਜੈ, ਅਬ ਹੁਇ ਫਿਰ ਤੌਂ ਜੀਬ ਆਯੋ ਕੀਜੈ।*
*ਅਬ ਮੈ ਭਯੋ ਤੁਮਾਰੋ ਦਾਸ ਸੋ ਮੈਂ ਕਰੋਂ ਹੁਕਮ ਹੋਇ ਖਾਸ'।*[3]

ਅਹਿਮਦ ਸ਼ਾਹ ਬਟਾਲੀਆ ਦੇ ਅਨੁਸਾਰ 'ਗੁਰੂ ਜੀ ਨੇ ਤੁਰੰਤ ਉਸੇ ਸਮੇਂ ਖੰਡੇ ਬਾਟੇ ਦੀ ਪਾਹੁਲ ਦਾ ਪ੍ਰਬੰਧ ਕਰ ਕੇ ਮਾਧੋਦਾਸ ਬੈਰਾਗੀ ਨੂੰ ਸਿੰਘ ਸਜਾ ਦਿੱਤਾ ਤੇ ਆਪਣੇ ਡੇਰੇ ਲੈ ਆਏ'।[4] ਉਹ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਮਸ਼ਹੂਰ ਹੋ ਗਿਆ।

ਬਾਬਾ ਬੰਦਾ ਸਿੰਘ ਨੇ ਗੁਰੂ ਜੀ ਕੋਲ ਰਹਿੰਦਿਆਂ ਸਿੰਘਾਂ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਬੀਤੇ ਦੁਖਾਂਤ ਦਾ ਇਤਿਹਾਸ ਸੁਣਿਆ ਤਾਂ ਉਸ ਦਾ ਖ਼ੂਨ ਉਬਲਿਆ। ਉਸ ਨੇ ਵੈਰੀਆਂ ਨੂੰ ਸੋਧਣ ਲਈ ਗੁਰੂ ਜੀ ਪਾਸੋਂ ਸੇਵਾ ਮੰਗੀ। ਗੁਰੂ ਜੀ ਨੂੰ ਨਿਧੱੜਕ ਤੇ ਸਿਰਲੱਥ ਜਰਨੈਲ ਚਾਹੀਦਾ ਸੀ, ਜੋ ਉਨ੍ਹਾਂ ਦੇ ਮਿਸ਼ਨ ਨੂੰ ਪੂਰਾ ਕਰ ਸਕੇ ਅਤੇ ਉਹ ਉਨ੍ਹਾਂ ਨੂੰ 'ਬੰਦਾ ਸਿੰਘ' ਦੇ ਰੂਪ ਵਿਚ ਮਿਲ ਗਿਆ। ਗੁਰੂ ਜੀ ਨੇ ਉਸ ਨੂੰ 'ਬਹਾਦਰ' ਦਾ ਖ਼ਿਤਾਬ ਦੇ ਕੇ 'ਬੰਦਾ ਸਿੰਘ ਬਹਾਦਰ' ਬਣਾ ਦਿੱਤਾ, ਆਪਣੇ ਭੱਥੇ ਵਿੱਚੋਂ ਪੰਜ ਤੀਰ, ਨਿਸ਼ਾਨ ਸਾਹਿਬ ਅਤੇ ਨਗਾਰਾ ਬਖ਼ਸ਼ ਕੇ ਪੰਜਾਬ ਦੇ ਸਿੰਘਾਂ ਦੇ ਨਾਂ ਚਿੱਠੀ ਦਿੱਤੀ ਕਿ ਉਹ ਬੰਦਾ ਸਿੰਘ

ਬਹਾਦਰ ਦੀ ਅਗਵਾਈ ਵਿਚ ਧਰਮ ਯੁੱਧ ਵਿਚ ਸ਼ਾਮਲ ਹੋਣ। ਇਸ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਹਦਾਇਤਾਂ ਅਤੇ ਆਸ਼ੀਰਵਾਦ ਦੇ ਕੇ ਉਸ ਨੂੰ ਪੰਜਾਬ ਲਈ ਤੋਰਿਆ ਗਿਆ। ਸ. ਗੁਰਦੇਵ ਸਿੰਘ ਦੇ ਕਥਨ ਅਨੁਸਾਰ 'ਗੁਰੂ ਜੀ ਨੇ ਉਸ ਨਾਲ ੨੫ ਸਿਰਲੱਥ ਸੂਰਮੇ, ਜਿਨ੍ਹਾਂ ਵਿੱਚੋਂ ਪੰਜ ਸਿੰਘ ਪਿਆਰਿਆਂ ਦੇ ਰੂਪ ਵਿਚ ਭੇਜੇ, ਜਿਨ੍ਹਾਂ ਦੇ ਨਾਂ ਸਨ – ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਦਇਆ ਸਿੰਘ, ਬਾਬਾ ਰਣ ਸਿੰਘ ਅਤੇ ਬਾਬਾ ਬਾਜ ਸਿੰਘ'।[੫]

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਾਥੀਆਂ ਸਮੇਤ ਵਾਹੋਦਾਹੀ ਮੰਜ਼ਲਾਂ ਮਾਰਦਾ ਦਿੱਲੀ ਤੋਂ ਅੱਗੇ ਬਾਂਗਰ ਦੇ ਇਲਾਕੇ ਵਿਚ ਜਾ ਪਹੁੰਚਿਆ। ਇੱਥੇ ਉਸ ਨੇ ਗੁਰੂ ਜੀ ਦੇ ਮਿਸ਼ਨ ਦੀ ਪੂਰਤੀ ਲਈ ਸਿੰਘਾਂ ਨੂੰ ਕਮਰਕੱਸੇ ਕਰ ਕੇ ਨਿਸਚਿਤ ਸਮੇਂ 'ਤੇ ਨਿਸਚਿਤ ਸਥਾਨ 'ਤੇ ਇਕੱਠੇ ਹੋਣ ਲਈ ਸੱਦਾ ਦਿੱਤਾ। ਕਰਨਲ ਨਰਿੰਦਰਪਾਲ ਸਿੰਘ ਅਨੁਸਾਰ : 'ਉਸ ਦੀ ਸੱਦ ਨੇ ਪੰਜਾਬ ਵਿਚ ਇਕ ਹਨ੍ਹੇਰੀ ਝੁਲਾ ਦਿੱਤੀ।... ਪਿੰਡ-ਪਿੰਡ ਵਿਚ ਲੋਕ ਆਪਣੀਆਂ ਤਲਵਾਰਾਂ ਨੂੰ ਮਾਂਜਣ ਲਿਸ਼ਕਾਉਣ ਲੱਗ ਪਏ।... ਲੋਕਾਂ ਨੇ ਮੱਝਾਂ ਵੇਚ ਦਿੱਤੀਆਂ ਤੇ ਘੋੜੇ ਖਰੀਦ ਲਏ'।[੬]

ਗੁਰੂ ਜੀ ਦੇ ਬੰਦੇ ਦੀ ਅਵਾਜ਼ ਦੇਣ 'ਤੇ ਸਿੰਘਾਂ ਦੇ ਅਨੇਕਾਂ ਜਥੇ ਧਰਮ ਯੁੱਧ ਵਿਚ ਆ ਸ਼ਾਮਲ ਹੋਏ- ਸਲੌਦੀ ਦੇ ਸ. ਆਲੀ ਸਿੰਘ ਤੇ ਸ. ਮਾਲੀ ਸਿੰਘ, ਭਾਈ ਭਗਤੂ ਦਾ ਪੋਤਰਾ- ਸ. ਫਤਹਿ ਸਿੰਘ, ਭਾਈ ਰੂਪੇ ਦੇ ਦੋ ਪੋਤਰੇ- ਸ. ਧਰਮ ਸਿੰਘ ਤੇ ਕਰਮ ਸਿੰਘ ਆਪਣੇ ਘੋੜ ਸਵਾਰਾਂ ਤੇ ਹਥਿਆਰਾਂ ਸਮੇਤ ਹਾਜ਼ਰ ਹੋਏ। ਫੂਲਕੀਆ ਬੰਸ ਦੇ ਸ. ਰਾਮ ਸਿੰਘ ਤੇ ਸ. ਤ੍ਰਿਲੋਕ ਸਿੰਘ ਨੇ ਕੁਝ ਘੋੜ ਸਵਾਰ ਤੇ ਰਸਦ ਭੇਜੀ। ਮਾਲਵੇ ਦੇ ਦੋ ਹੋਰ ਸ. ਬੰਤਾ ਸਿੰਘ ਤੇ ਸ. ਬਖਤਾ ਸਿੰਘ ਵੀ ਸ਼ਾਮਲ ਹੋਏ। ਦਿਨਾਂ ਵਿਚ ਹੀ ਇਹ ਦਲ ਹਜ਼ਾਰਾਂ ਦੀ ਗਿਣਤੀ ਵਿਚ ਹੋ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਭ ਤੋਂ ਪਹਿਲਾਂ ਸਿਹਰੀ ਖੰਡਾ ਜਿੱਤਿਆ। ਉਪਰੰਤ ਸੋਨੀਪਤ ਤੇ ਫਿਰ ਕੈਥਲ ਤੇ ਝਪਟਿਆ। ਇੱਥੇ ਦਿੱਲੀ ਨੂੰ ਜਾ ਰਹੇ ਸ਼ਾਹੀ ਖਜ਼ਾਨੇ ਤੇ ਸਿੱਖ ਫੌਜਾਂ ਨੇ ਕਬਜ਼ਾ ਕੀਤਾ। ਫਿਰ ਸਮਾਣੇ ਦੀ ਵਾਰੀ ਆਈ। ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੇ ਕਾਤਲ ਸਮਾਣੇ ਦੇ ਰਹਿਣ ਵਾਲੇ ਸਨ। ਇੱਥੇ ਪੂਰਾ ਘਮਸਾਨ ਮੱਚਿਆ। ੧੦ ਹਜ਼ਾਰ ਮੁਸਲਮਾਨ ਸਿੰਘਾਂ ਦੀਆਂ ਤੇਗਾਂ ਦੀ ਭੇਟ ਹੋਏ। ਭਾਈ ਫਤਹਿ ਸਿੰਘ ਨੂੰ ਸਮਾਣੇ ਦਾ ਗਵਰਨਰ ਥਾਪਿਆ ਗਿਆ। ਇਸ ਤੋਂ ਬਾਦ ਘੜਾਮ, ਠਸਕਾ, ਸ਼ਾਹਬਾਦ (ਮਾਰਕੰਡਾ) ਤੇ ਮੁਸਤਫਾਬਾਦ ਨੂੰ ਅਧੀਨ ਕੀਤਾ। ਮੁਸਤਫਾਬਾਦ ਦੀ ਲੜਾਈ ਵਿਚ ਦੋ ਤੋਪਾਂ ਖਾਲਸੇ ਦੇ ਹੱਥ ਆਈਆਂ। ਫਿਰ ਕਪੂਰੀ ਤੇ ਸਢੌਰੇ ਨੂੰ ਸੋਧਿਆ। ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਜਿੱਤ ਕੇ ਉਸ ਦਾ ਨਾਂ 'ਲੋਹਗੜ੍ਹ' ਰੱਖਿਆ। ਉਪਰੰਤ ਅੰਬਾਲਾ, ਛੱਤ ਤੇ ਬਨੂੜ ਨੂੰ ਅਧੀਨ ਕੀਤਾ।

ਇਨ੍ਹਾਂ ਮੁੱਢਲੀਆਂ ਜਿੱਤਾਂ ਕਾਰਨ ਖਾਲਸਾ ਫੌਜਾਂ ਦੇ ਹੌਂਸਲੇ ਬਹੁਤ ਬੁਲੰਦ ਹੋ ਗਏ

ਤੇ ਹੋਰ ਲੋਕਾਂ ਨੂੰ ਖਾਲਸੇ ਦੇ ਝੰਡੇ ਹੇਠ ਆਉਣ ਦੀ ਪ੍ਰੇਰਨਾ ਮਿਲੀ। ਅਸਲ ਵਿਚ ਇਹ ਜਿੱਤਾਂ ਆਉਣ ਵਾਲੀ ਸਰਹਿੰਦ ਦੀ ਵੱਡੀ ਮੁਹਿੰਮ ਦਾ ਆਧਾਰ ਬਣੀਆਂ।

ਸਰਹਿੰਦ ਦਾ ਸੂਬੇਦਾਰ, ਵਜ਼ੀਰ ਖਾਂ ਇਕ ਵੱਡਾ ਜੰਗਜੂ, ਜੰਗੀ ਚਾਲਾਂ ਨੂੰ ਸਮਝਣ ਵਾਲਾ ਤੇ ਕੁਸ਼ਲ ਪ੍ਰਬੰਧਕ ਸੀ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਲੋਹਾ ਲੈਣ ਲਈ ੪੮ ਤੋਪਾਂ, ੨੦੦ ਹਾਥੀ, ੧੦,੦੦੦ ਘੋੜ ਸਵਾਰ, ੫,੦੦੦ ਪਿਆਦਾ ਫੌਜ, ਅਣਗਿਣਤ ਬੰਦੂਕਾਂ, ਗੋਲੀ ਸਿੱਕਾ ਅਤੇ ਰਸਦ ਦੇ ਭੰਡਾਰ ਇਕੱਠੇ ਕੀਤੇ। ਉਸ ਪਾਸ ਸਰਹਿੰਦ ਨੂੰ ਬਚਾਉਣ ਲਈ ਹਿਸਾਰ ਤੋਂ ਲੈ ਕੇ ਗੁਜਰਾਤ ਤਕ ਦੇ ੫੦੦੦ ਗਾਜ਼ੀ ਪਹੁੰਚੇ ਹੋਏ ਸਨ। ਏਨਾ ਕੁਝ ਕੋਲ ਹੋਣ ਤੇ ਵੀ ਉਹ ਬਾਬਾ ਜੀ ਤੋਂ ਭੈਅ ਖਾ ਰਿਹਾ ਸੀ, ਰਾਤ ਨੂੰ ਸੁਪਨੇ ਵਿਚ ਬਾਬਾ ਬੰਦਾ ਸਿੰਘ ਉਸ ਨੂੰ ਮੁਸਕਰਾਉਂਦਾ ਦਿਖਾਈ ਦਿੰਦਾ ਤੇ ਉਹ ਚੀਖ ਉੱਠਦਾ 'ਬੰਦਾ ਆਇਆ, ਬੰਦਾ ਆਇਆ'।

ਇੱਧਰ ਬਾਬਾ ਬੰਦਾ ਸਿੰਘ ਬਹਾਦਰ ਕੋਲ ਸਿਰਫ ੬ ਤੋਪਾਂ, ਹੁਣ ਤਕ ਕੀਤੀਆਂ ਲੜਾਈਆਂ ਵਿੱਚੋਂ ਬਚੀ ਫੌਜ, ਮਾਝੇ ਤੇ ਦੁਆਬੇ ਦੇ ਮਰਜੀਵੜੇ ਸਿੰਘ ਜੋ ਇਸ ਧਰਮ ਯੁੱਧ ਲਈ ਜਾਨਾਂ ਤਲੀ 'ਤੇ ਟਿਕਾ ਕੇ ਆਏ ਸਨ, ੫੦੦੦ ਧਾੜਵੀ ਅਤੇ ਵਜ਼ੀਰ ਖਾਂ ਦੀ ਜੰਗੀ ਚਾਲ ਦੁਆਰਾ ਭੇਜੇ ਹੋਏ ਸੁੱਚਾ ਨੰਦ ਦੇ ਭਤੀਜੇ ਗੰਡਾ ਮੱਲ ਦੇ ੧,੦੦੦ ਘੋੜ ਸੁਆਰ (ਜੋ ਅਸਲ ਵਿਚ ਬਾਬਾ ਬੰਦਾ ਸਿੰਘ ਨੂੰ ਕਤਲ ਕਰਨ ਲਈ ਭੇਜੇ ਗਏ ਸਨ) ਅਤੇ ਸਭ ਤੋਂ ਵੱਧ ਉਸ ਦਾ ਹੌਂਸਲਾ ਬੁਲੰਦ ਰੱਖਣ ਲਈ ਉਸ ਦੀ ਪਿੱਠ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੱਥ ਸੀ। ਇਸ ਲੜਾਈ ਵਿਚ ਖਾਲਸੇ ਦੀ ਹੋਂਦ ਅਤੇ ਮੁਗ਼ਲਾਂ ਦੀ ਇੱਜ਼ਤ ਦਾ ਸਵਾਲ ਸੀ।

੧੨ ਮਈ, ੧੭੧੦ ਈ: ਨੂੰ 'ਚੱਪੜਚਿੜੀ' ਦੇ ਮੈਦਾਨ ਵਿਚ ਖਾਲਸਾ ਫੌਜਾਂ ਤੇ ਸ਼ਾਹੀ ਸੈਨਾ ਆਹਮੋਂ-ਸਾਹਮਣੇ ਸਨ। ਸਿੰਘਾਂ ਦੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦਾ 'ਅੱਲਾ-ਹੂ-ਅਕਬਰ' ਦੇ ਨਾਅਰਿਆਂ ਅਤੇ ਤੋਪਾਂ ਦੇ ਪਲੀਤਿਆਂ ਨੇ ਸਵਾਗਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਰਲੇ ਧਾੜਵੀ ਤੇ ਗੰਡਾ ਮੱਲ ਦੇ ਸਾਰੇ ਸਵਾਰ ਲੜਾਈ ਦੇ ਸ਼ੁਰੂ ਹੁੰਦਿਆਂ ਹੀ ਖਿਸਕ ਗਏ।

ਵੈਰੀ ਦੀਆਂ ੪ ਦਰਜਨ ਤੋਪਾਂ ਦਾ ਮੁਕਾਬਲਾ ਕਰਨਾ ਬੜਾ ਔਖਾ ਸੀ। ਇਸ ਲਈ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਬਾਬਾ ਜੀ ਦੀ ਹਦਾਇਤ ਅਨੁਸਾਰ ਮਰਜੀਵੜੇ ਸਿੰਘ ਦੁਸ਼ਮਣ ਦੀਆਂ ਤੋਪਾਂ 'ਤੇ ਟੁੱਟ ਕੇ ਪੈ ਗਏ ਤੇ ਤੋਪਾਂ ਖੋਹ ਲਈਆਂ। ਹੱਥੋ-ਹੱਥ ਲੜਾਈ ਦਾ ਦ੍ਰਿਸ਼ ਬੜਾ ਭਿਅੰਕਰ ਸੀ। ਖੰਡੇ ਨਾਲ ਖੰਡਾ ਖੜਕਿਆ। ਲੋਥਾਂ ਦੇ ਢੇਰ ਲੱਗ ਗਏ। ਹਰ ਪਾਸੇ ਖੂਨ ਹੀ ਖੂਨ ਦਿਖਾਈ ਦਿੰਦਾ ਸੀ। ਬਾਬਾ ਜੀ ਇੱਕ ਉੱਚੇ ਟਿੱਬੇ 'ਤੇ ਬੈਠ ਦੋਹਾਂ ਫੌਜਾਂ ਦਾ ਜਾਇਜ਼ਾ ਲੈ ਰਹੇ ਸਨ। ਵਜ਼ੀਰ ਖਾਂ ਨੇ ਸਿੰਘਾਂ ਉੱਪਰ ਕਾਬੂ ਪਾਉਣ ਲਈ ਆਪਣਾ ਹਾਥੀ ਅਗਲੀ ਪਾਲ ਵਿਚ ਲਿਆ ਗਾਜ਼ੀਆਂ ਨੂੰ ਹੱਲਾਸ਼ੇਰੀ ਦਿੱਤੀ। ਇਹ ਤੱਕ ਕੇ ਸ. ਸੋਹਣ ਸਿੰਘ ਅਨੁਸਾਰ, 'ਬੰਦਾ ਉੱਠਿਆ ਜਿਵੇਂ

ਭੁੱਖਾ ਸ਼ੇਰ ਆਪਣੀ ਗੁਫਾ ਵਿੱਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ ਤੇ ਟੁੱਟ ਪਿਆ। ਸਿੰਘਾਂ ਦੇ ਹੌਂਸਲੇ ਵਧ ਗਏ ਤੇ ਵੈਰੀਆਂ ਦੇ ਸਭ ਪਾਸੇ ਭੈਅ ਛਾ ਗਿਆ'।[੭]

ਵਜ਼ੀਰ ਖਾਂ, ਬਾਬਾ ਬਾਜ ਸਿੰਘ ਅਤੇ ਬਾਬਾ ਫਤਹਿ ਸਿੰਘ ਵਿਚਕਾਰ ਘਿਰ ਗਿਆ। ਬਾਬਾ ਫਤਹਿ ਸਿੰਘ ਨੇ ਫੁਰਤੀ ਨਾਲ ਘੋੜੇ ਤੇ ਚੜ੍ਹ ਕੇ ਤੇਗ ਨਾਲ ਵਜ਼ੀਰ ਖਾਂ ਦੀ ਬਾਂਹ ਕੱਟ ਦਿੱਤੀ। ਉਹ ਧਰਤੀ 'ਤੇ ਆ ਡਿੱਗਾ ਤੇ ਜ਼ਿੰਦਾ ਹੀ ਦਬੋਚ ਲਿਆ ਗਿਆ। ਵਜ਼ੀਰ ਖਾਂ ਦੇ ਹਾਥੀ ਤੋਂ ਡਿੱਗਦਿਆਂ ਹੀ ਮੁਗ਼ਲ ਫੌਜ ਲੜਾਈ ਦੇ ਮੈਦਾਨ ਵਿੱਚੋਂ ਭੱਜ ਉੱਠੀ। ਇਸ ਦੀ ਰੀਪੋਰਟ ਖਾਫੀ ਖਾਂ ਦੇ ਸ਼ਬਦਾਂ ਵਿਚ : 'ਧਨ-ਮਾਲ, ਘੋੜੇ,ਹਾਥੀ ਬੇਦੀਨਿਆਂ (ਸਿੱਖਾਂ) ਦੇ ਹੱਥ ਆਏ ਅਤੇ ਇਸਲਾਮੀ ਸੈਨਾ ਦਾ ਇੱਕ ਬੰਦਾ ਵੀ ਜਾਨ ਤੇ ਤਨ ਦੇ ਕਪੜਿਆ ਤੋਂ ਬਿਨਾਂ ਕੁਝ ਵੀ ਬਚਾ ਨਾ ਸਕਿਆ। ਵੱਡੀ ਗਿਣਤੀ ਵਿਚ ਪਿਆਦੇ ਤੇ ਘੋੜ-ਚੜ੍ਹੇ, ਕਾਫਰਾਂ ਦੀਆਂ ਤਲਵਾਰਾਂ ਦੇ ਸ਼ਿਕਾਰ ਬਣੇ, ਜਿਨ੍ਹਾਂ ਨੇ ਉਨ੍ਹਾਂ ਦਾ ਸਰਹਿੰਦ ਤਕ ਪਿੱਛਾ ਕੀਤਾ'।[੮]

ਸਰਹਿੰਦ ਫਤਿਹ ਹੋਣ 'ਤੇ ਜੈਕਾਰੇ ਗਜਾਏ ਗਏ ਤੇ ਨਗਾਰਾ ਵਜਾਇਆ ਗਿਆ। ਸ. ਕਰਮ ਸਿੰਘ ਦੀ ਕਮਾਨ ਹੇਠ ਇਕ ਤਕੜੇ ਜਥੇ ਨੇ ਸਰਹਿੰਦ ਸ਼ਹਿਰ ਨੂੰ ਘੇਰਾ ਪਾ ਲਿਆ ਤਾਂ ਕਿ ਕੋਈ ਅਮੀਰ, ਵਜ਼ੀਰ ਜਾਂ ਵਪਾਰੀ ਆਪਣਾ ਧਨ-ਮਾਲ ਲੈ ਕੇ ਭੱਜ ਨਾ ਜਾਏ। ਰਾਤ ਸਮੇਂ ਤੇ ਅਗਲੇ ਦਿਨ ਫੱਟੜ ਸੈਨਿਕਾਂ ਦੀ ਮਰ੍ਹਮ-ਪੱਟੀ ਕੀਤੀ ਗਈ ਤੇ ਸ਼ਹੀਦ ਸਿੰਘਾਂ ਦੇ ਸਸਕਾਰ ਕੀਤੇ ਗਏ। ੧੪ ਮਈ, ੧੭੧੦ ਈ: ਨੂੰ ਜੇਤੂ ਖਾਲਸਾ ਫੌਜ ਨੇ ਸਰਹਿੰਦ ਵਿਚ ਪ੍ਰਵੇਸ਼ ਕੀਤਾ। ਹਵੇਲੀਆਂ ਤੇ ਮਹੱਲਾਂ ਦੀ ਤਲਾਸ਼ੀ ਲਈ ਗਈ। ਤਿੰਨ ਦਿਨ ਸਰਹਿੰਦ ਨੂੰ ਸੋਧਿਆ ਗਿਆ। ਡਾ. ਗੰਡਾ ਸਿੰਘ ਅਨੁਸਾਰ 'ਬੰਦਾ ਸਿੰਘ ਬਹਾਦਰ ਦੇ ਹੱਥ ਆਏ ਲੁੱਟ ਦੇ ਮਾਲ ਦਾ ਅੰਦਾਜ਼ਾ ਦੋ ਕਰੋੜ ਰੁਪੈ ਹੋਵੇਗਾ'।[੯]

ਸ. ਕਰਮ ਸਿੰਘ ਦੇ ਕਥਨ ਮੁਤਾਬਿਕ ਵਜ਼ੀਰ ਖਾਂ ਦੀਆਂ ਲੱਤਾਂ ਨੂੰ ਰੱਸਾ ਪਾ ਕੇ ਘੋੜੇ ਪਿੱਛੇ ਬੰਨ੍ਹ ਕੇ ਸਰਹਿੰਦ ਦੀਆਂ ਗਲੀਆਂ ਵਿਚ ਘਸੀਟਿਆ ਗਿਆ ਅਤੇ ਉਸ ਦੀ ਲਾਸ਼ ਇਕ ਦਰੱਖਤ ਨਾਲ ਲਟਕਾ ਕੇ ਇੱਲਾਂ - ਚੀਲ੍ਹਾਂ ਦੀ ਦਾਅਵਤ ਲਈ ਛੱਡ ਦਿੱਤੀ ਗਈ'।[੧੦]

ਮੈਕਾਲਿਫ ਅਨੁਸਾਰ 'ਸੁੱਚਾ ਨੰਦ ਵਜ਼ੀਰ ਦੇ ਨੱਕ ਵਿਚ ਨਕੇਲ ਪਾ ਕੇ ਉਸ ਪਾਸੋਂ ਦਰ-ਦਰ ਤੇ ਭੀਖ ਮੰਗਵਾਈ ਗਈ ਤੇ ਉਹ ਲੋਕਾਂ ਕੋਲੋਂ ਸਿਰ 'ਤੇ ਜੁੱਤੀਆਂ ਖਾਂਦਾ-ਖਾਂਦਾ ਮਰ ਗਿਆ'।[੧੧]

੧੭ ਮਈ, ੧੭੧੦ ਈ: ਨੂੰ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਵਾਲੇ ਸਥਾਨ 'ਤੇ ਖਾਲਸਾ ਫੌਜ ਅਤੇ ਇਲਾਕੇ ਦੀਆਂ ਸੰਗਤਾਂ ਦੇ ਇਕ ਵੱਡੇ ਇਤਿਹਾਸਿਕ ਇਕੱਠ ਵਿਚ ਸਰਹਿੰਦ ਫਤਿਹ ਲਈ ਅਕਾਲ ਪੁਰਖ ਦਾ ਧੰਨਵਾਦ ਕੀਤਾ ਗਿਆ ਅਤੇ 'ਇਸ

ਵੱਡੇ ਇਕੱਠ ਵਿਚ 'ਸਿੱਖ ਰਾਜ ਦੀ ਸਥਾਪਨਾ' ਦਾ ਐਲਾਨ ਕੀਤਾ ਗਿਆ'।[੧੨] ਬਾਬਾ ਬੰਦਾ ਸਿੰਘ ਬਹਾਦਰ ਨੇ ਕੌਮੀ ਨੇਤਾ ਦੀ ਜ਼ਿੰਮੇਵਾਰੀ ਸੰਭਾਲੀ, ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਥਾਪਿਆ ਗਿਆ ਅਤੇ ਸਰਹਿੰਦ ਦੇ ੨੮ ਪਰਗਣਿਆਂ ਦੇ ਮੁਖੀ ਸਿੱਖ ਤੇ ਹਿੰਦੂ ਲਾਏ ਗਏ।

ਕੁਝ ਦਿਨ ਸਰਹਿੰਦ ਦਾ ਪ੍ਰਬੰਧਕੀ ਕੰਮ ਕਾਜ ਦੇਖਣ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਘੁੜਾਨੀ (ਪਾਇਲ) ਤੋਂ ਹੋ ਕੇ ਮਲੇਰਕੋਟਲੇ ਗਿਆ, ਜਿੱਥੇ ਉੱਥੋਂ ਦੇ ਨਵਾਬ ਨੇ ਇੱਕ ਸਿੱਖ ਬੀਬੀ ਅਨੂਪ ਕੌਰ ਨੂੰ ਕਬਰ ਵਿਚ ਦਫਨਾ ਦਿੱਤਾ ਸੀ। ਬਾਬਾ ਜੀ ਨੇ ਉਸ ਬੀਬੀ ਦੀ ਲਾਸ਼ ਨੂੰ ਕਬਰ ਵਿੱਚੋਂ ਕੱਢ ਕੇ ਸਿੱਖ ਮਰਯਾਦਾ ਅਨੁਸਾਰ ਸਸਕਾਰ ਕੀਤਾ ਅਤੇ ਨਵਾਬ ਵੱਲੋਂ ਖਿਮਾ ਮੰਗਣ ਤੇ ਉਸ ਪਾਸੋਂ ੧੦ ਹਜ਼ਾਰ ਰੁਪਏ ਨਜ਼ਰਾਨਾ ਵਸੂਲ ਕੀਤਾ। ਉਪਰੰਤ ਉਹ ਰਾਏਕੋਟ ਦੇ ਨਵਾਬ ਪਾਸੋਂ ੫ ਹਜ਼ਾਰ ਨਜ਼ਰਾਨਾ ਤੇ ਕੁਝ ਘੋੜੇ ਲੈ ਕੇ ਸਰਹਿੰਦ ਮੁੜ ਆਇਆ। ਇਸ ਤਰ੍ਹਾਂ 'ਥੋੜੇ ਹੀ ਦਿਨਾਂ ਵਿਚ ਸਢੌਰੇ ਤੋਂ ਰਾਏਕੋਟ ਤੇ ਮਾਛੀਵਾੜਾ, ਲੁਧਿਆਣਾ ਤੋਂ ਕਰਨਾਲ ਦੀ ਦੱਖਣੀ ਹੱਦ ਤਕ ਸਾਰਾ ਇਲਾਕਾ ਸਿੰਘਾਂ ਦੇ ਅਧੀਨ ਹੋ ਗਿਆ'।[੧੩]

ਸਰਹਿੰਦ ਸ਼ਾਹਰਾਹ (ਜੀ.ਟੀ.ਰੋਡ) ਤੇ ਸਥਿਤ ਹੋਣ ਕਾਰਨ ਸੈਨਿਕ ਦ੍ਰਿਸ਼ਟੀਕੋਣ ਤੋਂ ਸੁਰੱਖਿਅਤ ਨਹੀਂ ਸੀ। ਇਸ ਲਈ 'ਲੋਹਗੜ੍ਹ ਨੂੰ ਸਿੱਖ ਰਾਜ ਦੀ ਰਾਜਧਾਨੀ ਬਣਾਇਆ ਗਿਆ।... ਇਸ ਕਿਲ੍ਹੇ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਸਾਰਾ ਖਜ਼ਾਨਾ ਤੇ ਜੰਗੀ ਸਾਮਾਨ ਇਕੱਠਾ ਕਰ ਕੇ ਭਵਿੱਖ ਦੀਆਂ ਮੁਹਿੰਮਾਂ ਦਾ ਆਧਾਰ ਬਣਾਇਆ'।[੧੪]

ਬਾਬਾ ਬੰਦਾ ਸਿੰਘ ਬਹਾਦਰ ਨੇ 'ਸਿੱਖ ਰਾਜ ਦਾ ਸਿੱਕਾ' ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ ਜਾਰੀ ਕੀਤਾ ਤੇ ਫੁਰਮਾਨ ਜਾਰੀ ਕਰਨ ਲਈ 'ਸਰਕਾਰੀ ਮੋਹਰ' ਵੀ ਗੁਰੂਆਂ ਦੇ ਨਾਂ 'ਤੇ ਹੀ ਬਣਵਾਈ'[੧੫] :

ਸਿੱਕੇ ਦੇ ਇੱਕ ਪਾਸੇ ਫਾਰਸੀ ਵਿਚ ਉਕਰਿਆ ਹੋਇਆ ਸੀ :

*'ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਦ ਅਸਤ*
*ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ, ਫ਼ਜ਼ਲਿ ਸੱਚਾ ਸਾਹਿਬ ਅਸਤ'*

ਸਿੱਕੇ ਦੇ ਦੂਜੇ ਪਾਸੇ :

*'ਜ਼ਰਬ ਬ-ਅਮਾਨੁ-ਦਹਿਰ, ਮੁਸੱਵਰਤ ਸ਼ਹਿਰ,*
*ਜ਼ੀਨਤੁ-ਤਖ਼ਤ, ਮੁਬਾਰਕ ਬਖ਼ਤ'।*

ਭਾਵ - ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤੀ, ਧੰਨਭਾਗੀ ਰਾਜਧਾਨੀ ਤੋਂ।

ਖਾਲਸਾ ਰਾਜ ਦੀ ਪਹਿਲੀ ਸਰਕਾਰੀ ਮੋਹਰ ਦੀ ਇਬਾਰਤ :

*'ਦੇਗੋ ਤੇਗ਼ੋ ਫ਼ਤਿਹ ਓ ਨੁਸਰਤਿ ਬੇ-ਦਿਰੰਗ,*

*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ'*

ਭਾਵ– ਦੇਗ, ਤੇਗ ਜਿੱਤ ਤੇ ਸੇਵਾ ਨਿਰਾਲੰਬ ਸ੍ਰੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੋਂ ਪਾਈ।

ਪੰਜਾਬ ਦੀ ਬਹੁਤੀ ਵੱਸੋਂ ਖੇਤੀਬਾੜੀ ਦਾ ਧੰਦਾ ਕਰਦੀ ਸੀ, ਪਰ ਇੱਥੇ ਜ਼ਿਮੀਂਦਾਰਾ-ਪ੍ਰਣਾਲੀ ਪ੍ਰਚਲਿਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਿਮੀਂਦਾਰਾ-ਪ੍ਰਣਾਲੀ ਖਤਮ ਕਰ ਕੇ ਮਾਲਕੀ ਦੇ ਹੱਕ ਵਾਹੀਕਾਰਾਂ ਨੂੰ ਦਿੱਤੇ। ਸ. ਗੁਰਦੇਵ ਸਿੰਘ ਅਨੁਸਾਰ 'ਕਿਸਾਨਾਂ ਨੂੰ ਜ਼ਮੀਨ ਦੀ ਮਾਲਕੀ ਦੇਣ ਦਾ ਸਿਹਰਾ ਬਾਬਾ ਜੀ ਦੇ ਸਿਰ 'ਤੇ ਹੈ। ਆਰਥਿਕ ਖੇਤਰ ਵਿਚ ਉਨ੍ਹਾਂ ਦੀ ਇਹ ਦੇਣ ਉੱਘੀ ਹੈ, ਜਿਸ ਦੀ ਛਾਪ ਅੱਜ ਵੀ ਪੰਜਾਬ ਦੀ ਆਰਥਿਕਤਾ ਉੱਤੇ ਲੱਗੀ ਦਿੱਸਦੀ ਹੈ'।[੧੯]

ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਦੇ ਪ੍ਰਭਾਵ ਕਾਰਨ ਬਹੁਤ ਸਾਰੇ ਗੈਰ-ਸਿੱਖਾਂ ਨੇ ਸਿੱਖ ਧਰਮ ਗ੍ਰਹਿਣ ਕਰ ਲਿਆ। ਜਮਨਾ ਨਗਰ ਪਾਰ ਦੇਵਬੰਦ ਪ੍ਰਗਣੇ ਦੇ ਬਹੁਤੇ ਲੋਕ ਸਿੱਖ ਬਣ ਗਏ ਤਾਂ ਉੱਥੋਂ ਦੇ ਮੁਗ਼ਲ ਫੌਜਦਾਰ ਨੇ ਉਨ੍ਹਾਂ ਨੂੰ ਤਸੀਹੇ ਦੇਣੇ ਅਰੰਭ ਦਿੱਤੇ। ਬਾਬਾ ਜੀ ਆਪ ਉਸ ਨੂੰ ਸੋਧਨ ਲਈ ਪਹੁੰਚੇ। ਰਸਤੇ ਦਾ ਬਹੁਤਾ ਇਲਾਕਾ ਬਿਨਾਂ ਮੁਕਾਬਲੇ ਹੀ ਅਧੀਨ ਹੋ ਗਿਆ ਤੇ ਕਾਫੀ ਧਨ-ਮਾਲ ਬਾਬਾ ਜੀ ਦੇ ਹੱਥ ਆਇਆ। ਆਖੀਰ ਜਲਾਲਾਬਾਦ ਨੂੰ ਘੇਰਾ ਪਾਇਆ ਗਿਆ, ਪਰ ਸ਼ਹਿਰ ਉਚਾਈ ਉੱਤੇ ਹੋਣ ਕਰ ਕੇ ਅਤੇ ਬਾਰਸ਼ ਦਾ ਮੌਸਮ ਅਰੰਭ ਹੋਣ ਕਾਰਨ ਬਾਬਾ ਜੀ ਨੇ ਵਾਪਸ ਮੁੜਦਿਆਂ ਕਰਨਾਲ ਫਤਿਹ ਕੀਤਾ।

ਹੁਣ ਕੁਝ ਸਮੇਂ ਲਈ ਬਾਬਾ ਜੀ ਨੇ ਭਗਤੀ ਕਰਨ ਲਈ ਪਹਾੜਾਂ ਵਿਚ ਚਲੇ ਗਏ। ਦੱਖਣ ਤੋਂ ਵਾਪਸੀ 'ਤੇ ਬਾਦਸ਼ਾਹ ਬਹਾਦਰ ਸ਼ਾਹ ਨੇ ਦਿੱਲੀ ਦੇ ਗਵਰਨਰ ਨਾਲ ਫੌਜਾਂ ਚੜ੍ਹਾ ਕੇ ਤ੍ਰਾਵੜੀ, ਥਾਨੇਸਰ, ਸ਼ਾਹਬਾਦ ਤੇ ਸਰਹਿੰਦ ਵਾਪਿਸ ਲੈ ਲਏ। ਖੁਣਸ ਖਾ ਕੇ ਬਾਬਾ ਬੰਦਾ ਸਿੰਘ ਬਹਾਦਰ ਪਹਾੜ 'ਚੋਂ ਉਤਰਿਆ, ਸ਼ਾਹਬਾਦ ਦੀ ਲਹੂ ਡੋਲ੍ਹਵੀਂ ਲੜਾਈ ਹੋਈ, ਜਿਸ ਵਿਚ ਸ਼ਾਹੀ ਸੈਨਾ ਮੂੰਹ ਦੀ ਖਾ ਕੇ ਭੱਜ ਗਈ। ਇੱਥੇ ਕਿਲ੍ਹੇ ਦਾ ਨਾਂ ਬਾਬਾ ਬੰਦਾ ਸਿੰਘ ਬਹਾਦਰ ਨੇ 'ਮਸਤ ਗੜ੍ਹ' ਰੱਖਿਆ।

ਇਸ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਲੋਹਗੜ੍ਹ ਵਿਚ ਗਿਆ ਜਿੱਥੇ ਉਸ ਨੂੰ ਬਾਦਸ਼ਾਹ ਦੀ ਸਿੱਧੀ ਕਮਾਨ ਹੇਠ ਤਿੰਨ ਪਾਸਿਆਂ ਤੋਂ ਘੇਰ ਲਿਆ ਗਿਆ। ਸਿੰਘ ਸਿਰ ਧੜ ਦੀ ਬਾਜੀ ਲਾ ਕੇ ਲੜੇ, ਪਰ ਸਾਧਨਾਂ ਦੀ ਘਾਟ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਬਚੇ ਸਾਥੀਆਂ ਸਮੇਤ ਕਿਲ੍ਹੇ ਵਿੱਚੋਂ ਨਿਕਲ ਕੇ ਪਹਾੜ ਵੱਲ ਨਿਕਲ ਗਿਆ।

ਉਪਰੰਤ ਉਸ ਨੇ ਸਿੱਖ ਫੌਜਾਂ ਇਕੱਠੀਆਂ ਕਰ ਕੇ ਪਹਾੜੀ ਰਾਜਿਆਂ ਨੂੰ ਸੋਧਿਆ। ਚੰਬੇ ਦੇ ਰਾਜੇ ਉਦੈ ਸਿੰਘ ਨੇ ਉਸ ਦੀ ਰਾਜ ਘਰਾਣੇ ਵਿਚ ਸ਼ਾਦੀ ਕਰਵਾ ਦਿੱਤੀ। ਇਸੇ ਤਰ੍ਹਾਂ ਉਸ ਨੇ ਜੰਮੂ ਦੇ ਮੁਗ਼ਲ ਫੌਜਦਾਰ ਨੂੰ ਹਰਾਇਆ। ਇੱਥੇ ਹੀ

ਵਜ਼ੀਰਾਬਾਦ ਦੇ ਇੱਕ ਖੱਤਰੀ ਦੇ ਜ਼ੋਰ ਦੇਣ 'ਤੇ ਬਾਬਾ ਬੰਦਾ ਸਿੰਘ ਬਹਾਦਰ ਦਾ ਦੂਜਾ ਵਿਆਹ ਹੋਇਆ'।[੧੭]

ਕੁਝ ਸਮੇਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਜੰਮੂ ਦੇ ਫੌਜਦਾਰ ਨੂੰ ਮਾਰ ਮੁਕਾਇਆ। ਮੁਗ਼ਲ ਸੈਨਾ ਨੇ ਉਸ ਨੂੰ ਫਿਰ ਤਿੰਨਾਂ ਪਾਸਿਆਂ ਤੋਂ ਘੇਰ ਲਿਆ, ਪਰ ਉਹ ਹੱਥ ਨਾ ਆਇਆ।

੧੬ ਫਰਵਰੀ, ੧੭੧੨ ਈ: ਨੂੰ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਤਖ਼ਤ ਲਈ ਖਾਨਾਜੰਗੀ ਹੋਈ ਤੇ ਆਖੀਰ ੧ ਜਨਵਰੀ, ੧੭੧੩ ਈ: ਨੂੰ ਫਰੁੱਖਸੀਅਰ ਨੇ ਬਾਦਸ਼ਾਹ ਬਣਦੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਜਾਰੀ ਕਰ ਦਿੱਤੇ। ਮੁਗ਼ਲ-ਖਾਨਾਜੰਗੀ ਦਾ ਲਾਭ ਉਠਾ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰਦਾਸਪੁਰ ਦੇ ਕਿਲ੍ਹੇ 'ਤੇ ਕਬਜ਼ਾ ਕਰ ਕੇ ਉਸ ਦੀ ਮੁਰੰਮਤ ਕਰਵਾਈ ਅਤੇ ਗੋਲੀ-ਸਿੱਕਾ ਤੇ ਰਸਦ ਇਕੱਠੀ ਕੀਤੀ।

ਫਰੁੱਖਸੀਅਰ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਫੈਸਲਾਕੁਨ ਲੜਾਈ ਕਰਨ ਦਾ ਫੈਸਲਾ ਕੀਤਾ। ਲਾਹੌਰ ਦੇ ਗਵਰਨਰ ਅਬਦੁੱਸਮੱਦ ਖਾਂ, ਕਸ਼ਮੀਰ ਦੇ ਗਵਰਨਰ ਜ਼ਬਰਦਸਤ ਖਾਂ, ਪੰਜਾਬ ਦੇ ਸਾਰੇ ਫੌਜਦਾਰਾਂ ਤੇ ਜਾਗੀਰਦਾਰਾਂ ਅਤੇ ਕਟੋਚ ਤੇ ਜਸਰੌਤੇ ਦੇ ਰਾਜਿਆਂ ਦੀਆਂ ਫੌਜਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਪਿੱਛਾ ਕੀਤਾ। ਫਰੁੱਖਸੀਅਰ ਨੇ ਵੀ ਦਿੱਲੀ ਤੋਂ ੨੦ ਹਜ਼ਾਰ ਫੌਜ ਭੇਜੀ। ਕਲਾਨੌਰ ਦੇ ਨੇੜੇ ਬਾਬਾ ਬੰਦਾ ਸਿੰਘ ਬਹਾਦਰ ਨੇ ਸ਼ਾਹੀ ਸੈਨਾ ਦਾ ਕਾਫੀ ਨੁਕਸਾਨ ਕੀਤਾ, ਪਰ ਉਹ ਗੁਰਦਾਸਪੁਰ ਦੇ ਕਿਲ੍ਹੇ ਤਕ ਨਾ ਪਹੁੰਚ ਸਕਿਆ। ਉਸ ਨੂੰ ਗੁਰਦਾਸ ਨੰਗਲ ਦੇ ਦੁਨੀ ਚੰਦ ਦੀ ਹਵੇਲੀ ਵਿਚ ਸ਼ਰਨ ਲੈਣੀ ਪਈ। ਸ਼ਾਹੀ ਸੈਨਾ ਨੇ ਖਾਲਸਾ ਫੌਜਾਂ ਨੂੰ ਚਹੁੰਆਂ ਪਾਸਿਆਂ ਤੋਂ ਘੇਰ ਕੇ ਸਖਤ ਨਾਕਾਬੰਦੀ ਕਰ ਦਿੱਤੀ ਅਤੇ ਰਸਦ ਪਾਣੀ ਦੀ ਸਪਲਾਈ ਕੱਟ ਦਿੱਤੀ। ਇਸ ਬਾਰੇ ਖਾਫੀ ਖਾਂ ਦੀ ਰੀਪੋਰਟ ਵਾਚਨ ਯੋਗ ਹੈ :

> *'ਕਾਫਰਾਂ (ਸਿੰਘਾਂ) ਨੇ ਕਈ ਮੌਕਿਆਂ ਤੇ ਸਰਬੋਤਮ ਬਹਾਦਰੀ ਅਤੇ ਜੁਰੱਅਤ ਦਾ ਵਿਖਾਵਾ ਕੀਤਾ ਅਤੇ ਸ਼ਾਹੀ ਸੈਨਾ ਉਪਰ ਰਾਤਲ ਹਮਲੇ ਵੀ ਕੀਤੇ। ਘੇਰਾ ਲੰਮਾ ਸਮਾਂ ਜਾਰੀ ਰਿਹਾ। ਦੁਸ਼ਮਣ ਨੇ ਬੜੇ ਹੌਂਸਲੇ ਤੇ ਹੀਏ ਦਾ ਵਿਖਾਵਾ ਕੀਤਾ। ਉਨ੍ਹਾਂ ਬਹੁਤ ਵਾਰ ਦੁਸ਼ਮਣਾਂ ਦੇ ਮੋਰਚਿਆਂ ਉੱਤੇ ਹਮਲੇ ਕੀਤੇ ਅਤੇ ਕਈ ਘੇਰਾ ਪਾਉਣ ਵਾਲਿਆਂ ਨੂੰ ਮਾਰਿਆ'।*[੧੮]

ਸਖਤ ਨਾਕਾਬੰਦੀ ਕਾਰਨ ਸਿੰਘਾਂ ਕੋਲ ਜੰਗੀ ਸਮਾਨ ਅਤੇ ਰਸਦ ਖਤਮ ਹੋ ਗਈ। ਉਨ੍ਹਾਂ ਭੋਜਨ ਲਈ ਆਪਣੇ ਘੋੜਿਆਂ ਨੂੰ ਮਾਰ ਦਿੱਤਾ। ਉਨ੍ਹਾਂ ਹੌਂਸਲਾ ਨਾ ਹਾਰਿਆ ਤੇ ਲੰਮੇ ਸਮੇਂ ਤਕ ਵੈਰੀ ਦਾ ਮੁਕਾਬਲਾ ਕਰਦੇ ਰਹੇ। ਕੰਵਰ ਖਾਂ ਸਿੰਘਾਂ ਦੇ ਇਸ ਬੇਮਿਸਾਲ ਹੌਂਸਲੇ ਦੀ ਦਾਦ ਦਿੰਦਾ ਹੈ-'ਇਸ ਸਭ ਕੁਝ ਦੇ ਬਾਵਜੂਦ ਸਿੱਖ ਤੇ ਉਨ੍ਹਾਂ ਦਾ ਮੁਖੀਆ ਸਾਰੀ ਸੈਨਿਕ ਸ਼ਕਤੀ ਦੇ ਸਾਹਮਣੇ, ਜੋ ਕਿ ਮਹਾਨ ਮੁਗ਼ਲ

ਸਾਮਰਾਜ ਨੇ ਇਕੱਠੀ ਕਰ ਕੇ ਉਨ੍ਹਾਂ ਵਿਰੁੱਧ ਲਾਈ, ਅੱਠ ਮਹੀਨੇ ਤਕ ਡਟੇ ਰਹੇ'।[੧੯]

ਅਖੀਰ ਇਕ ਸਮਾਂ ਅਜਿਹਾ ਵੀ ਆਇਆ ਜਦੋਂ, ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ: 'ਬਾਬਾ ਬੰਦਾ ਸਿੰਘ ਬਹਾਦਰ ਦੇ ਬਹੁਤ ਸਾਰੇ ਸਾਥੀ ਭੋਖੜੇ ਹੱਥੋਂ ਲੜਦੇ-ਲੜਦੇ ਡਿੱਗ ਪਏ ਤੇ ਵੈਰੀ ਦੇ ਹੱਥ ਆ ਗਏ'।[੨੦] ਹੁਣ ਬਾਬਾ ਬੰਦਾ ਸਿੰਘ ਬਹਾਦਰ ਇਕੱਲਾ ਰਹਿ ਗਿਆ। ਫਿਰ ਵੀ ਉਸ ਦੇ ਨੇੜੇ ਢੁੱਕਣ ਦੀ ਕਿਸੇ ਵੀ ਵਿਰੋਧੀ ਸੈਨਿਕ ਜਾਂ ਜਰਨੈਲ ਦੀ ਹਿੰਮਤ ਨਹੀਂ ਸੀ ਪੈਂਦੀ। ਸ. ਖਜ਼ਾਨ ਸਿੰਘ ਮੁਤਾਬਿਕ 'ਦੋ ਮੀਲ ਦੇ ਅਰਧ ਵਿਆਸ ਦੇ ਘੇਰੇ ਵਿਚ ਇੰਝ ਲੱਗਦਾ ਸੀ ਜਿਵੇਂ ਸ਼ੇਰ ਭੇਡਾਂ ਵਿਚ ਘੁੰਮ ਰਿਹਾ ਹੋਵੇ। ੫੯ ਸੈਨਿਕਾਂ ਨੂੰ ਤਲਵਾਰ ਦੀ ਭੇਂਟ ਚੜ੍ਹਾ ਕੇ ਉਹ ਪਕੜਿਆ ਜਾ ਸਕਿਆ'।[੨੧]

ਬਾਬਾ ਬੰਦਾ ਸਿੰਘ ਬਹਾਦਰ ਦੇ ਗਲ ਵਿਚ ਚੱਕਰ, ਪੈਰਾਂ ਵਿਚ ਬੇੜੀਆਂ, ਜ਼ੰਜੀਰਾਂ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਪਾਇਆ ਗਿਆ, ਜਿਸ ਦੇ ਚਾਰੇ ਪਾਸੇ ਸੰਗਲ ਬੰਨ੍ਹੇ ਗਏ। ਦੋ ਹਥਿਆਰਬੰਦ ਸੈਨਿਕ ਉਸ ਦੇ ਨਾਲ ਹਾਥੀ ਦੇ ਦੋਵਾਂ ਪਾਸਿਆਂ ਨਾਲ ਬੰਨ੍ਹੇ ਗਏ। ੩੦੦੦ ਸਿੰਘਾਂ ਦੇ ਸਿਰ ਨੇਜ਼ਿਆਂ ਉੱਪਰ ਟੰਗ ਕੇ, ੨੦੦ ਜੀਉਂਦੇ ਸਿੱਖਾਂ ਨੂੰ ਜ਼ੰਜੀਰਾਂ ਮਾਰ ਕੇ ਲਾਹੌਰ ਲਿਜਾ ਕੇ ਜਲੂਸ ਕੱਢਿਆ ਗਿਆ। ੫੪੦ ਹੋਰ ਨਿਰਦੋਸ਼ੇ ਸਿੱਖਾਂ ਨੂੰ ਫੜ ਕੇ ਸਭ ਨੂੰ ਲਾਹੌਰ ਤੋਂ ਦਿੱਲੀ ਲਿਜਾ ਕੇ ਜਲੂਸ ਕੱਢਿਆ ਗਿਆ। ਕੈਦੀ ਸਿੱਖਾਂ ਨੂੰ ਅਪਮਾਨਿਤ ਕਰਨ ਲਈ ਉਨ੍ਹਾਂ ਦੇ ਸਿਰਾਂ 'ਤੇ ਭੇਡ ਦੀ ਖੱਲ ਦੀਆਂ ਟੋਪੀਆਂ ਪਹਿਨਾਈਆਂ ਗਈਆਂ। ਬਾਬਾ ਬੰਦਾ ਸਿੰਘ ਬਹਾਦਰ ਦੇ ਸਿਰ 'ਤੇ ਤਿੱਲੇ ਜੜੀ ਲਾਲ ਪਗੜੀ ਤੇ ਤਿੱਲੇ ਦੀ ਕਢਾਈ ਵਾਲੇ ਕੱਪੜੇ ਸਨ।

੫ ਮਾਰਚ, ੧੭੧੬ ਈ: ਤੋਂ ੭ ਦਿਨ ਹਰ ਰੋਜ਼ ੧੦੦ ਸਿੰਘਾਂ ਨੂੰ ਕੋਤਵਾਲੀ ਦੇ ਸਾਹਮਣੇ ਕਤਲ ਕੀਤਾ ਜਾਣ ਲੱਗਾ, ਪਰ ਕੋਈ ਵੀ ਆਪਣਾ ਧਰਮ ਛੱਡਣ ਨੂੰ ਤਿਆਰ ਨਾ ਹੋਇਆ। ਮੈਕਾਲਿਫ ਅਨੁਸਾਰ : 'ਸਿੱਖ ਮੌਤ ਪ੍ਰਾਪਤ ਕਰਨ ਲਈ ਇਕ-ਦੂਜੇ ਤੋਂ ਅੱਗੇ ਹੁੰਦੇ'।[੨੨]

੯ ਜੂਨ, ੧੭੧੦ ਈ: ਨੂੰ ਇਸ ਸ਼ਹੀਦੀ ਕਾਂਡ ਦਾ ਆਖਰੀ ਦਿਨ ਚੜ੍ਹਿਆ। ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀਆਂ ਨੂੰ ਜਲੂਸ ਦੀ ਸ਼ਕਲ ਵਿਚ ਮਹਿਰੋਲੀ ਲਿਜਾਇਆ ਗਿਆ। ਖਵਾਜਾ ਬਖਤਿਆਰ ਕਾਕੀ ਦੇ ਮਕਬਰੇ ਕੋਲ ਪਹਿਲਾਂ ਉਸ ਦੇ ੨੬ ਮੁਖੀ ਸਾਥੀਆਂ – ਬਾਬਾ ਬਿਨੋਦ ਸਿੰਘ, ਬਾਬਾ ਬਾਜ ਸਿੰਘ, ਬਾਬਾ ਫਤਹਿ ਸਿੰਘ ਅਤੇ ਬਾਬਾ ਆਲੀ ਸਿੰਘ ਆਦਿ ਨੂੰ ਸ਼ਹੀਦ ਕੀਤਾ ਗਿਆ। ਫਿਰ ਬਾਬਾ ਬੰਦਾ ਸਿੰਘ ਬਹਾਦਰ ਦੇ ੪ ਸਾਲਾ ਪੁੱਤਰ ਅਜੈ ਸਿੰਘ ਦਾ ਕਲੇਜਾ ਕੱਢ ਕੇ ਉਸ ਦੇ ਮੂੰਹ ਵਿਚ ਤੁੰਨਿਆ ਗਿਆ, ਪਰ ਉਹ ਅਡੋਲ ਤੇ ਸ਼ਾਂਤ ਬੈਠਾ ਰਿਹਾ। ਆਖੀਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ 'ਇਸਲਾਮ' ਜਾਂ 'ਮੌਤ' ਦੀ ਪੇਸ਼ਕਸ਼ ਕੀਤੀ ਗਈ। ਇਸਲਾਮ ਨੂੰ ਠੁਕਰਾਉਣ ਤੇ, ਡਾ. ਗੰਡਾ ਸਿੰਘ ਅਨੁਸਾਰ, ਬਾਬਾ ਬੰਦਾ ਸਿੰਘ

ਬਹਾਦਰ ਨੂੰ ਸ਼ਹੀਦ ਕਰਨ ਲਈ ਫਰੁੱਖਸੀਅਰ ਬਾਦਸ਼ਾਹ ਦੇ ਹੁਕਮ ਦਾ ਪਾਲਣ ਕੀਤਾ ਗਿਆ :

'ਪਹਿਲਾਂ ਬੁੱਚੜ ਨੇ ਛੁਰੇ ਦੀ ਨੋਕ ਨਾਲ ਉਸ ਦੀ ਸੱਜੀ ਅੱਖ ਕੱਢੀ, ਫਿਰ ਖੱਬੀ। ਉਸ ਤੋਂ ਬਾਅਦ ਉਸ ਦਾ ਖੱਬਾ ਪੈਰ ਕੱਟਿਆ, ਫਿਰ ਉਸ ਦੇ ਦੋਵੇਂ ਹੱਥ ਸਰੀਰ ਤੋਂ ਅਲੱਗ ਕੀਤੇ ਗਏ। ਤਦ ਭੱਖਦੀਆਂ ਸਲਾਖਾਂ ਨਾਲ ਉਸ ਦਾ ਮਾਸ ਟੋਟੇ-ਟੋਟੇ ਕੀਤਾ ਗਿਆ ਅਤੇ ਅੰਤ ਵਿਚ ਸਿਰ ਲਾਹਿਆ ਗਿਆ ਅਤੇ ਉਸ ਦਾ ਅੰਗ-ਅੰਗ ਕੱਟ ਦਿੱਤਾ ਗਿਆ'।[੨੩]

*ਅਲਫਿੰਸਟਨ ਅਨੁਸਾਰ : 'ਅਤਿਆਚਾਰ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਨੇ ਬੇਮਿਸਾਲ ਸ਼ਾਂਤੀ ਵਿਖਾਈ ਅਤੇ ਉਹ ਅਡੋਲ ਹੀ ਸ਼ਹੀਦ ਹੋ ਗਿਆ, ਇਸ ਗੱਲ ਵਿਚ ਸ਼ਾਨ ਮਹਿਸੂਸ ਕਰਦਿਆਂ ਕਿ ਪਰਮਾਤਮਾ ਨੇ ਉਸ ਨੂੰ ਸਮੇਂ ਦੇ ਅਨਿਆਂ ਤੇ ਜ਼ੁਲਮ ਨੂੰ ਖਤਮ ਕਰਨ ਲਈ ਇਕ ਰੱਬੀ ਕਹਿਰ ਬਣਾਇਆ ਸੀ'।[੨੪]*

ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਰਾਜਸੀ ਅਧਿਕਾਰਾਂ ਲਈ ਸੰਘਰਸ਼ ਕਰਨ ਲਈ ਉਭਾਰਿਆ ਅਤੇ ਉਨ੍ਹਾਂ ਦੇ ਦਿਲਾਂ ਵਿਚ ਇਹ ਗੱਲ ਬਿਠਾ ਦਿੱਤੀ ਕਿ ਉਨ੍ਹਾਂ ਦੀ ਹੋਂਦ ਰਾਜਸੀ ਸੱਤਾ ਪ੍ਰਾਪਤ ਕੀਤੇ ਬਿਨਾਂ ਅਸੰਭਵ ਸੀ। ਉਸ ਨੇ 'ਰਾਜ ਕਰੇਗਾ ਖਾਲਸਾ' ਦੀ ਭਾਵਨਾ ਪ੍ਰਬਲ ਕਰਨ ਹਿਤ ਸਿੱਖ ਰਾਜ ਦਾ ਐਲਾਨ ਕਰ ਕੇ ਸਿੱਖਾਂ ਨੂੰ ਰਾਜਸੀ ਸੱਤਾ ਦਾ ਚਮਤਕਾਰ ਇਕ ਵਾਰ ਵਿਖਾ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੰਘਾਂ ਦੀਆਂ ਮਹਾਨ ਸ਼ਹੀਦੀਆਂ ਹੋਈਆਂ ਤੇ ਸੱਤਾ ਲਈ ਸੰਘਰਸ਼ ਵੀ, ਮਿਸਲਾਂ ਹੋਂਦ ਵਿਚ ਆਈਆਂ, ਆਖੀਰ ੧੭੯੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਪੰਜਾਬ ਵਿਚ ਸਥਾਈ ਤੌਰ 'ਤੇ ਖਾਲਸਾ ਰਾਜ ਕਾਇਮ ਹੋਇਆ, ਜਿਸ ਦੀ ਸ਼ੁਰੂਆਤ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤੀ ਸੀ। ਡਾ. ਗੰਡਾ ਸਿੰਘ ਅਨੁਸਾਰ :

*'ਬੰਦਾ ਪੰਜਾਬ ਵਿਚ ਮੁਗ਼ਲਾਂ ਦੇ ਅਸਹਿਣਸ਼ੀਲ ਸ਼ਾਸਨ ਨੂੰ ਸਖਤ ਚੋਟ ਲਾਉਣ ਵਾਲਾ ਅਤੇ ਪ੍ਰਾਂਤ ਵਿਚ ਸਿੱਖਾਂ ਦੀ ਜਿੱਤ ਦੀ ਢੀਮ ਮਾਰਨ ਵਾਲਾ ਪਹਿਲਾ ਆਦਮੀ ਸੀ।...ਇਹ ਬੰਦਾ ਹੀ ਸੀ, ਜਿਸ ਨੇ ੧੭੧੦ ਈ: ਵਿਚ ਸਿੱਖ ਰਾਜ ਦੀ ਨੀਂਹ ਰੱਖੀ ਸੀ'।[੨੫]*

ਹਵਾਲੇ:-


*੧. A. L. Srivastva, 'The Mughal Empire', P.339, Agra, 1976.*

*੨. S.R. Sharma, 'Religious Policy of Mughal Emperors, P.163, Bombay, 1972.*

*੩. ਭਾਈ ਰਤਨ ਸਿੰਘ (ਭੰਗੂ), 'ਪ੍ਰਾਚੀਨ ਪੰਥ ਪ੍ਰਕਾਸ਼', ਸਫ਼ਾ ੭੯-੮੦, ਖਾਲਸਾ*

*ਸਮਾਚਾਰ, ੧੯੬੨.*

*੪. ਅਹਿਮਦ ਸ਼ਾਹ ਬਟਾਲੀਆ, 'ਤਾਰੀਖ-ਇ-ਪੰਜਾਬ', ਸਫ਼ਾ ੩੧ ('ਤਾਰੀਖ-ਇ-ਹਿੰਦ', ਸਫ਼ਾ ੧੧ ਦਾ ਅਨੁ. ਗੁਰਬਖਸ਼ ਸਿੰਘ), ਸਫ਼ਾ ਯੂ.ਪਟਿਆਲਾ, ੧੯੬੯.*

*੫. ਸ. ਗੁਰਦੇਵ ਸਿੰਘ (ਦਿਓਲ), 'ਬੰਦਾ ਬਹਾਦਰ', ਸਫ਼ਾ ੧੪, ਸਫ਼ਾ ਯੂ.ਪਟਿਆਲਾ, ੧੯੮੯.*

*੬. ਕਰਨਲ ਨਰਿੰਦਰਪਾਲ ਸਿੰਘ, 'ਖੰਨਿਉਂ ਤਿੱਖੀ', ਸਫ਼ਾ ੫-੬, ਭਾ.ਵਿਭਾਗ, ੧੯੯੫.*

*੭. Sohan Singh 'Banda, the Brave', P.83, Lahore, 1915.*

*੮. ਖਾਫੀ ਖਾਨ, From Khazan Singh, 'Hist.of the Sikh Religion', P.215, Bhasha Vibhag, 1970.*

*੯. ਡਾ.ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੬੯, ਸ਼੍ਰੋ.ਗੁ.ਪ੍ਰ.ਕਮੇਟੀ, ੧੯੬੪.*

*੧੦. ਸ. ਕਰਮ ਸਿੰਘ, 'ਬੰਦਾ ਬਹਾਦਰ', ਸਫ਼ਾ ੭੨, ਚੀਫ ਖਾਲਸਾ ਦੀਵਾਨ, ੧੯੦੭.*

*੧੧. M. A. Mecauliffe, 'The Sikh Religion' V., P.248, Oxford, 1909.*

*੧੨. ਕਰਨਲ ਨਰਿੰਦਰਪਾਲ ਸਿੰਘ, 'ਖੰਨਿਉਂ ਤਿੱਖੀ', ਸਫ਼ਾ ੫੬.*

*੧੩. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੫੮, ਸ਼੍ਰੋ.ਗੁ.ਪ੍ਰ.ਕਮੇਟੀ।*

*੧੪. Khazan Singh, 'Hist.of the Sikh Religion', p.217.*

*੧੫. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੫੯-੬੦, ਸ਼੍ਰੋ.ਗੁ.ਪ੍ਰ.ਕਮੇਟੀ।*

*੧੬. ਸ. ਗੁਰਦੇਵ ਸਿੰਘ (ਦਿਓਲ), 'ਬੰਦਾ ਬਹਾਦਰ', ਸਫ਼ਾ ੪੩, ਸਫ਼ਾ ਯੂ.ਪਟਿਆਲਾ, ੧੯੮੯.*

*੧੭. ਮਾਤਾ ਜੋਗਿੰਦਰ ਕੌਰ, 'ਬੰਦਾ ਬਹਾਦਰ',ਸਫ਼ਾ ੧੮-੧੯, ਚੰਡੀਗੜ੍ਹ, ੧੯੬੪.*

*੧੮. ਖਾਫੀ ਖਾਂ, Khazan Singh, 'Hist.of the Sikh Religion', P.229.*

*੧੯. ਕੰਵਰ ਖਾਂ, ਵੇਖੋ - ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੧੦, ਸ਼੍ਰੋ.ਗੁ.ਪ੍ਰ.ਕਮੇਟੀ।*

*੨੦. G. C. Narang, 'Transformation of Sikhism', P.109, N. Delhi, 1960.*

*੨੧. Khazan Singh, 'Hist.of the Sikh Religion', P.230.*

*੨੨. M.A. Mecauliffe, 'The Sikh Religion' V., P.252, Oxford, 1909.*

*੨੩. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੩੪, ਸ਼੍ਰੋ.ਗੁ.ਪ੍ਰ.ਕਮੇਟੀ।*

*੨੪. M. Alfinston, 'The History of India', I, P.670, London, 1916.*

*੨੫. ਡਾ. ਗੰਡਾ ਸਿੰਘ, 'ਬੰਦਾ ਬਹਾਦਰ', ਸਫ਼ਾ ੨੫੬, ਸ਼੍ਰੋ.ਗੁ.ਪ੍ਰ.ਕਮੇਟੀ।*


■

# ਜਰਨੈਲ ਹਰੀ ਸਿੰਘ ਨਲੂਆ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਅਤੇ ਥਾਪੜਾ ਪ੍ਰਾਪਤ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੀ ਸਿਆਸਤ ਵਿਚ ਜ਼ੋਰਦਾਰ ਧਮਾਕਾ ਛੱਡਿਆ। ਉਨ੍ਹਾਂ ਨੇ ਬਹੁਤ ਹੀ ਥੋੜੇ ਸਮੇਂ ਵਿਚ ਅਜਿੱਤ ਸਮਝੇ ਜਾਂਦੇ ਮੁਗ਼ਲਾਂ ਦੇ ਛੱਕੇ ਛੁਡਾ ਦਿੱਤੇ। ਉਨ੍ਹਾਂ ਨੇ ਤਕਰੀਬਨ ਅੱਧੇ ਉੱਤਰੀ ਭਾਰਤ ਨੂੰ ਫਤਿਹ ਕਰ ਕੇ ੧੪ ਮਈ, ੧੭੧੦ ਨੂੰ ਧਰਤੀ ਉੱਤੇ ਪਹਿਲੇ ਸਿੱਖ ਰਾਜ ਦੀ ਨੀਂਹ ਰੱਖ ਦਿੱਤੀ। ਬਾਬਾ ਜੀ ਨੇ ਨਾਨਕਸ਼ਾਹੀ ਸਿੱਕਾ ਅਤੇ ਨਾਨਕਸ਼ਾਹੀ ਮੋਹਰ ਚਾਲੂ ਕੀਤੀ। ਲੋਹਗੜ੍ਹ ਦੇ ਕਿਲ੍ਹੇ ਨੂੰ ਆਪਣਾ ਕੇਂਦਰੀ ਰਾਜਨੀਤਿਕ ਅਸਥਾਨ ਬਣਾਇਆ। ਬਾਬਾ ਜੀ ਨੇ ਹਰ ਪੱਖੋਂ ਮੁਕੰਮਲ ਸਿੱਖ ਰਾਜ ਸਥਾਪਿਤ ਕਰ ਦਿੱਤਾ ਸੀ। ਯਮਨਾ ਨਦੀ ਤੋਂ ਲੈ ਕੇ ਰਾਵੀ ਦਰਿਆ ਦੇ ਕੰਢਿਆ ਤਕ ਮੁਗ਼ਲੀਆ ਸਲਤਨਤ ਉੱਤੇ ਫਤਿਹ ਪਾ ਕੇ ਇਸ ਇਲਾਕੇ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਵਿੱਚੋਂ ਅਜ਼ਾਦ ਕਰਵਾਇਆ ਸੀ। ਇਸ ਸਮੇਂ ਦੌਰਾਨ ਭਾਰਤ ਦੇ ਲੋਕਾਂ ਦੇ ਧਾਰਮਿਕ ਚਿੰਨ੍ਹਾਂ ਅਤੇ ਧਾਰਮਿਕ ਸਥਾਨਾਂ ਨੂੰ ਪੂਰੀ ਸੁਰੱਖਿਆ ਪ੍ਰਾਪਤ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ੯ ਜੂਨ, ੧੭੧੬ ਨੂੰ ਸ਼ਹੀਦੀ ਪਾ ਜਾਣ ਉਪਰੰਤ ਸਿੰਘਾਂ ਦੇ ਬਾਰਾਂ ਜਥੇ ੧੭੪੮ ਈ: ਵਿਚ ਬਣਾਏ ਗਏ, ਜੋ ਪਿੱਛੋਂ ਜਾ ਕੇ ੧੨ ਮਿਸਲਾਂ ਬਣੀਆਂ। ੧੭੯੯ ਈਂ: ਵਿਚ ਸ਼ੁੱਕਰਚੱਕੀਆ ਮਿਸਲ ਦੇ ਨੌਜਵਾਨ ਜਥੇਦਾਰ ਰਣਜੀਤ ਸਿੰਘ ਨੇ ਲਾਹੌਰ ਫਤਿਹ ਕੀਤਾ। ਜਿੱਤਾਂ ਦਾ ਇਹ ਸਿਲਸਲਾ ਜਾਰੀ ਹੋ ਗਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਮੁਗ਼ਲਾਂ ਅਤੇ ਪਠਾਣਾਂ ਨੂੰ ਬੁਰੀ ਤਰ੍ਹਾਂ ਹਰਾ ਕੇ ਖਦੇੜ ਦਿੱਤਾ ਅਤੇ ਇਕ ਵਿਸ਼ਾਲ ਖਾਲਸਾ ਰਾਜ ਸਥਾਪਿਤ ਕਰ ਦਿੱਤਾ, ਜਿਸ ਦੀ ਅਗਵਾਈ ਮਹਾਰਾਜਾ ਰਣਜੀਤ ਸਿੰਘ ਨੇ ਲੰਮਾ ਸਮਾਂ ਕੀਤੀ। ਉਨ੍ਹਾਂ ਦਰਿਆ ਖੈਬਰ ਰਾਹੀਂ ਆਉਣ ਵਾਲੇ ਧਾੜਵੀਆਂ ਅਤੇ ਹਮਲਾਵਰਾਂ ਨੂੰ ਸਦਾ-ਸਦਾ ਲਈ ਰੋਕਿਆ ਹੀ ਨਹੀਂ ਸਗੋਂ ਆਪਣੇ ਬਾਹੂਬਲ ਨਾਲ ਇਨ੍ਹਾਂ ਅਜਿੱਤ ਸਮਝੇ ਜਾਂਦੇ ਬਹਾਦਰਾਂ-ਜੰਗਜੂਆਂ ਨੂੰ ਫਤਿਹ ਕਰ ਕੇ ਆਪਣੇ ਅਧੀਨ ਗੁਲਾਮ ਬਣਾ ਲਿਆ। ਖਾਲਸਾ ਪੰਥ ਵੱਲੋਂ ਸਿਰਜਿਆ ਇਤਿਹਾਸ ਇਕ ਕਰਿਸ਼ਮੇ ਅਤੇ ਕਰਾਮਾਤ ਤੋਂ ਘੱਟ ਨਹੀਂ ਸੀ। ਇਸ ਧਰਤੀ ਉੱਤੇ ਖਾਲਸੇ ਨੇ ਅਸੰਭਵ ਨੂੰ ਸੰਭਵ ਅਤੇ ਅਣਹੋਣੀ ਨੂੰ ਹੋਣੀ ਵਿਚ ਬਦਲ ਦਿੱਤਾ। ਖਾਲਸੇ ਦੀ ਤੇਗ ਸਾਹਮਣੇ ਕੋਈ ਜ਼ਾਲਮ ਨਹੀਂ ਸੀ ਟਿੱਕ ਸਕਿਆ। "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ" ਨੂੰ ਸੱਚ ਕਰ ਵਿਖਾਇਆ।

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਗੁਲਾਮ ਹਿੰਦੁਸਤਾਨ ਦੇ ਲੋਕ ਹਮੇਸ਼ਾਂ-ਹਮੇਸ਼ਾਂ ਲਈ ਖਾਲਸੇ ਦੇ ਰਿਣੀ ਰਹਿਣਗੇ। ਖਾਲਸੇ ਦੇ ਅਦੁੱਤੀ ਯੋਗਦਾਨ ਤੋਂ ਮੁਨਕਰ ਹੋਣਾ ਕੇਵਲ ਅਕ੍ਰਿਤਘਣਤਾ ਹੀ ਹੋਵੇਗੀ। ਇਨ੍ਹਾਂ ਜਿੱਤਾਂ ਅਤੇ ਖਾਲਸਾ ਰਾਜ ਦੀ ਕਾਇਮੀ ਵਿਚ ਬਹੁਤ ਸਾਰੇ ਸਿੱਖ ਸਰਦਾਰਾਂ ਨੇ ਇਕ ਅਦੁੱਤੀ ਅਤੇ ਲਾਮਿਸਾਲ ਇਤਿਹਾਸ ਸਿਰਜਿਆ। ਇਨ੍ਹਾਂ ਵਿੱਚੋਂ ਇਕ ਮਹਾਨ ਤੇਜੱਸਵੀ, ਧਰਮੀ, ਸੁਰਬੀਰ ਯੋਧਾ, ਬੇਜੋੜ ਜਰਨੈਲ, ਯੁੱਧ ਵਿੱਦਿਆ ਵਿਚ ਨਿਪੁੰਨ ਸੰਤ ਸਿਪਾਹੀ ਸਨ- ਜਰਨੈਲ ਸਰਦਾਰ ਹਰੀ ਸਿੰਘ ਜੀ ਨਲੂਆ।

ਇਸ ਮਹਾਨ ਜਰਨੈਲ ਅਤੇ ਬਲਕਾਰ ਯੋਧੇ ਦਾ ਜਨਮ ੧੭੯੧ ਈ: ਵਿਚ ਗੁਜਰਾਂਵਾਲੇ ਦੇ ਰਹਿਣ ਵਾਲੇ ਸ. ਗੁਰਦਿਆਲ ਸਿੰਘ (ਉੱਪਲ ਖੱਤਰੀ) ਦੇ ਘਰ ਹੋਇਆ। ਬਾਲਕ ਹਰੀ ਸਿੰਘ ਅਜੇ ਸੱਤ ਵਰ੍ਹਿਆਂ ਦਾ ਹੀ ਸੀ ਕਿ ਉਸ ਦੇ ਪਿਤਾ ਜੀ ੧੭੯੮ ਈ: ਵਿਚ ਅਕਾਲ ਚਲਾਣਾ ਕਰ ਗਏ। ਇਸ ਤੋਂ ਬਾਅਦ ਉਨ੍ਹਾਂ ਦੀ ਮਾਤਾ ਧਰਮ ਕੌਰ ਦਾ ਭਰਾ ਆਪਣੀ ਭੈਣ ਅਤੇ ਭਾਣਜੇ ਨੂੰ ਆਪਣੇ ਕੋਲ ਲੈ ਗਿਆ।

ਸਰਦਾਰ ਹਰੀ ਸਿੰਘ ਅਗਲੇ ਸੱਤ ਸਾਲਾਂ ਵਿਚ ਪੜ੍ਹ-ਲਿਖ ਕੇ, ਯੁੱਧ ਵਿੱਦਿਆ ਸਿੱਖ ਕੇ ਇਕ ਸੁਡੌਲ ਸਰੀਰ ਵਾਲਾ ਬਲਵਾਨ ਯੋਧਾ ਬਣ ਗਿਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਛੋਟੀ ਉਮਰ ਦੇ ਇਸ ਨੌਜਵਾਨ ਨੇ ਆਪਣੀ ਉਮਰ ਤੋਂ ਦੁੱਗਣੇ ਨਾਮੀ-ਗਿਰਾਮੀ ਪਹਿਲਵਾਨਾਂ ਨੂੰ ਚਿੱਤ ਕਰ ਦਿੱਤਾ ਸੀ। ਸ਼ੇਰੇ ਪੰਜਾਬ ਇਸ ਨੌਜਵਾਨ ਦੇ ਬਲ, ਫੁਰਤੀ, ਸੁਡੌਲ ਸਰੀਰ ਅਤੇ ਸੁਘੜਤਾ ਭਰੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਕੋਲ ਬੁਲਾ ਕੇ ਸੋਨੇ ਦਾ ਕੈਂਠਾ ਪਾਇਆ ਅਤੇ ਕੁਝ ਪੁੱਛ-ਗਿੱਛ ਕਰਨ ਤੋਂ ਬਾਅਦ ਆਪਣੇ ਹਜ਼ੂਰੀ ਸਿਪਾਹੀਆਂ ਵਿਚ ਭਰਤੀ ਕਰ ਲਿਆ।

ਹਰ ਮੈਦਾਨ-ਏ-ਜੰਗ ਵਿਚ ਉਹ ਫਤਿਹ ਪਾਉਂਦਾ ਰਿਹਾ ਅਤੇ ਦੁਸ਼ਮਣ ਪਿੱਠ ਵਿਖਾ ਕੇ ਭੱਜਦੇ ਰਹੇ। ਸ਼ੇਰ-ਏ-ਪੰਜਾਬ ਦੀ ਹਜ਼ੂਰੀ ਵਿਚ ਰਹਿ ਕੇ, ਸਰਦਾਰ ਹਰੀ ਸਿੰਘ ਨਲੂਆ ਵੀ ਸ਼ੇਰ ਜਿੰਨਾ ਬਲਵਾਨ ਹੋ ਗਿਆ। ਖਾਲਸਾ ਦਰਬਾਰ ਵਿਚ ਰਹਿੰਦਿਆਂ ਸਰਦਾਰ ਹਰੀ ਸਿੰਘ ਨਲੂਆ ਇਕ ਦਿਨ ਮਹਾਰਾਜਾ ਰਣਜੀਤ ਸਿੰਘ ਦੇ ਨਾਲ ਸ਼ਿਕਾਰ ਲਈ ਗਏ, ਉੱਥੇ ਇਕ ਸ਼ੇਰ ਨਾਲ ਉਨ੍ਹਾਂ ਦਾ ਸਾਹਮਣਾ ਹੋ ਗਿਆ। ਸ਼ੇਰ ਨੇ ਅਚਾਨਕ ਹਮਲਾ ਕਰ ਦਿੱਤਾ ਅਤੇ ਸਰਦਾਰ ਹਰੀ ਸਿੰਘ ਨਲੂਏ ਨੂੰ ਤੇਗ ਕੱਢਣ ਦਾ ਮੌਕਾ ਵੀ ਨਾ ਮਿਲ ਸਕਿਆ। ਉਨ੍ਹਾਂ ਨੇ ਆਪਣੇ ਹੱਥਾਂ ਨਾਲ ਸ਼ੇਰ ਨੂੰ ਜਬਾੜਿਆਂ ਤੋਂ ਫੜ ਕੇ ਕਾਬੂ ਕਰ ਕੇ ਜ਼ੋਰ ਨਾਲ ਜ਼ਮੀਨ ਤੇ ਪਟਕਾ ਦਿੱਤਾ ਅਤੇ ਤੇਗ ਕੱਢ ਕੇ ਸਿਰ ਕੱਟ ਦਿੱਤਾ। ਉਨ੍ਹਾਂ ਦੇ ਅਥਾਹ ਬਲ ਨੂੰ ਦੇਖ ਕੇ ਮਹਾਰਾਜਾ ਸਾਹਿਬ ਦੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ। ਉਨ੍ਹਾਂ ਨੇ ਦਰਬਾਰੀ ਚਿੱਤਰਕਾਰ ਪੰਡਤ ਬਿਹਾਰੀ ਤੋਂ ਸਰਦਾਰ ਹਰੀ ਸਿੰਘ ਦੀ ਸ਼ੇਰ ਨਾਲ ਲੜਾਈ ਦੀ ਤਸਵੀਰ ਬਣਵਾਈ। ਇਸ ਦੇ ਦੋ ਉਤਾਰੇ ਸਰਦਾਰ ਹਰੀ ਸਿੰਘ ਨੂੰ ਵੀ ਦਿੱਤੇ। ਇਨ੍ਹਾਂ ਵਿੱਚੋਂ ਇਕ ਉਤਾਰਾ ਉਨ੍ਹਾਂ ਨੇ ੮

ਜਨਵਰੀ, ੧੮੨੧ ਨੂੰ ਪ੍ਰਸਿੱਧ ਸੈਲਾਨੀ ਬੈਰਨਸੀ ਹੂਗਲ ਨੂੰ ਦਿੱਤਾ। ਇਸ ਬਹਾਦਰੀ ਦੇ ਬਦਲੇ ਉਨ੍ਹਾਂ ਨੂੰ "ਰਾਜਾ ਨਲ" ਦਾ ਖ਼ਿਤਾਬ ਦਿੱਤਾ ਗਿਆ ਅਤੇ ੮੦੦ ਘੋੜ-ਸਵਾਰਾਂ ਦਾ ਸਰਦਾਰ ਬਣਾ ਦਿਤਾ ਗਿਆ। ਉਨ੍ਹਾਂ ਬਾਰੇ ਬੈਰਨਸੀ ਹੂਗਲ ਨੇ ਇਸ ਤਰ੍ਹਾਂ ਲਿਖਿਆ ਹੈ:-

*"I surprised him by my knowledge whence he had gained appellation of Nalua and his having cloven the head of a tiger who had already siezed him as its Prep. He told the Diwan to bring some drawings and gave me his portrait in the act killing the beast." (Travels in Kashmir the Punjab by Baron C. Hugel P. 254).*

੧੮੦੭ ਈ: ਵਿਚ ਕਸੂਰ ਦੀ ਜੰਗ ਵਿਚ ਪਹਿਲੀ ਵਾਰ ਸਰਦਾਰ ਹਰੀ ਸਿੰਘ ਨਲੂਏ ਨੂੰ ਮੈਦਾਨ-ਏ-ਜੰਗ ਵਿਚ ਆਪਣੀ ਬਹਾਦਰੀ ਦੇ ਜੌਹਰ ਦਿਖਾਉਣ ਦਾ ਮੌਕਾ ਮਿਲਿਆ। ਉਨ੍ਹਾਂ ਨੇ ਆਪਣੇ ਘੋੜ-ਸਵਾਰਾਂ ਨਾਲ ੨੦੦ ਗਾਜੀਆਂ ਨੂੰ ਬੰਦੀ ਬਣਾ ਲਿਆ। ਰਾਤੋ-ਰਾਤ ਕਿਲ੍ਹੇ ਦੀਆਂ ਦੀਵਾਰਾਂ ਨੂੰ ਬਰੂਦ ਦੀਆਂ ਸੁਰੰਗਾਂ ਨਾਲ ਉਡਾ ਕੇ, ਕਿਲ੍ਹਾ ਫਤਿਹ ਕਰਨ ਦਾ ਰਾਹ ਸਾਫ ਕਰ ਦਿੱਤਾ। ਉਨ੍ਹਾਂ ਦੀ ਰੈਜਮੈਂਟ ਦੇ ਜਵਾਨਾਂ ਨੇ ਨੱਠੇ ਜਾਂਦੇ ਕਸੂਰ ਦੇ ਨਵਾਬ ਕੁਤਬਦੀਨ ਨੂੰ ਫੜ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਾਹਮਣੇ ਪੇਸ਼ ਕੀਤਾ। ਸਰਦਾਰ ਨਲੂਏ ਦੀ ਬਹਾਦਰੀ ਅਤੇ ਯੋਗਤਾ ਦੀ ਭਰੇ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਪ੍ਰਸੰਸਾ ਕੀਤੀ ਗਈ। ਉਨ੍ਹਾਂ ਨੂੰ ੩੦੦੦੦/- ਰੁਪਏ ਸਲਾਨਾ ਜਾਗੀਰ ਬਖ਼ਸ਼ੀ ਗਈ। ਅੱਗੇ ਤੋਂ ਸਰਦਾਰ ਹਰੀ ਸਿੰਘ ਨਲੂਏ ਨੂੰ ੮੦੦ ਜਵਾਨਾਂ ਦਾ ਕਮਾਂਡਰ ਬਣਾ ਦਿੱਤਾ ਗਿਆ। ਇਸ ਵੇਲੇ ਸਰਦਾਰ ਹਰੀ ਸਿੰਘ ਨਲੂਆ ਦੀ ਉਮਰ ਸਿਰਫ ੧੬ ਸਾਲ ਦੀ ਸੀ। ਕਸੂਰ ਵਿਚ ਬਗਾਵਤ ਫੈਲਾਉਣ ਲਈ ਮੁਲਤਾਨ ਦੇ ਨਵਾਬ ਮੁਜੱਫਰ ਖਾਂ ਦਾ ਹੱਥ ਸੀ। ੧੮੧੦ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਭਾਰੀ ਫੌਜ ਅਤੇ ਤੋਪਖਾਨਾ ਲੈ ਕੇ ਮੁਲਤਾਨ ਤੇ ਹਮਲਾ ਕੀਤਾ। ਨਵਾਬ ਮੁਜੱਫਰ ਖਾਂ ਖਾਲਸੇ ਦੇ ਪਹਿਲੇ ਹੱਲੇ ਵਿਚ ਮੈਦਾਨ ਛੱਡ ਕੇ ਕਿਲ੍ਹੇ ਵਿਚ ਜਾ ਬੈਠਾ। ਖਾਲਸਾ ਫੌਜਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਹ ਘੇਰਾ ਜਦੋਂ ਕਾਫੀ ਲਮਕ ਗਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਅਜਿਹੇ ਸੂਰਮਿਆਂ ਦੀ ਮੰਗ ਕੀਤੀ, ਜੋ ਆਪਣੀ ਜਾਨ ਉੱਤੇ ਖੇਡ ਕੇ ਕਿਲ੍ਹੇ ਦੀਆਂ ਦੀਵਾਰਾਂ ਹੇਠ ਸੁਰੰਗਾਂ ਲਾ ਦੇਣ। ਕਿਲ੍ਹੇ ਦੀ ਦੀਵਾਰ ਤਕ ਪਹੁੰਚਣਾ ਬਹੁਤ ਮੁਸ਼ਕਲ ਸੀ, ਕਿਉਂਕਿ ਉੱਪਰੋਂ ਗੋਲੀਆਂ ਦੇ ਅੰਗਿਆਰਾਂ ਦਾ ਮੀਂਹ ਵਰਸ ਰਿਹਾ ਸੀ। ਮਹਾਰਾਜੇ ਦੀ ਵੰਗਾਰ ਸੁਣ ਕੇ ਕੋਈ ੧੦੦ ਦੇ ਕਰੀਬ ਸਿਰਲੱਥ ਜਵਾਨ ਸਾਹਮਣੇ ਆਏ। ਇਨ੍ਹਾਂ ਵਿੱਚੋਂ ਸਰਦਾਰ ਹਰੀ ਸਿੰਘ ਨਲੂਏ ਨੇ ਸਭ ਤੋਂ ਪਹਿਲਾਂ ਆਪਣੇ-ਆਪ ਨੂੰ ਪੇਸ਼ ਕੀਤਾ। ਕਿਲ੍ਹੇ ਦੀ ਦੀਵਾਰ ਵਿਚ ਸੁਰੰਗ ਲਗਾ

ਕੇ ਸਰਦਾਰ ਹਰੀ ਸਿੰਘ ਨਲੂਆ, ਸ. ਨਿਹਾਲ ਸਿੰਘ ਅਤੇ ਸ. ਅੱਛਰ ਸਿੰਘ ਅਜੇ ਪੂਰੀ ਤਰ੍ਹਾਂ ਪਿੱਛੇ ਨਹੀਂ ਹਟੇ ਸਨ ਕਿ ਕਿਲ੍ਹੇ ਦੀ ਦੀਵਾਰ ਇਕ ਧਮਾਕੇ ਨਾਲ ਉੱਡ ਗਈ ਅਤੇ ਬਹੁਤ ਸਾਰਾ ਮਲਬਾ ਇਨ੍ਹਾਂ ਤਿੰਨਾਂ ਦੇ ਉੱਪਰ ਡਿੱਗ ਪਿਆ। ਉੱਪਰੋਂ ਮੁਜੱਫਰ ਖਾਂ ਦੇ ਸੈਨਿਕਾਂ ਵੱਲੋਂ ਰਾਲ ਨਾਲ ਬਲਦੀਆਂ ਹਾਂਡੀਆਂ ਇਨ੍ਹਾਂ ਉੱਪਰ ਸੁੱਟੀਆਂ ਜਾਣ ਲੱਗੀਆਂ। ਇਕ ਹਾਂਡੀ ਸਰਦਾਰ ਹਰੀ ਸਿੰਘ ਨਲੂਏ ਦੇ ਐਨ ਉੱਪਰ ਆ ਡਿੱਗੀ ਅਤੇ ਉਨ੍ਹਾਂ ਦੀ ਵਰਦੀ ਨੂੰ ਅੱਗ ਲੱਗ ਗਈ। ਉਨ੍ਹਾਂ ਦਾ ਸਰੀਰ ਪੂਰੀ ਤਰ੍ਹਾਂ ਜਲ ਗਿਆ ਸੀ। ਰਸਾਲੇ ਦੇ ਇਕ ਜਵਾਨ ਨੇ ਇਨ੍ਹਾਂ ਨੂੰ ਚੁੱਕ ਕੇ ਕੈਂਪ ਵਿਚ ਪਹੁੰਚਾਇਆ। ਇਸ ਹਮਲੇ ਵਿਚ ਸ. ਅਤਰ ਸਿੰਘ ਸ਼ਹੀਦ ਹੋ ਗਿਆ ਸੀ। ਸਰਦਾਰ ਹਰੀ ਸਿੰਘ ਨਲੂਏ ਦੇ ਪ੍ਰਾਣ ਧੀਮੇ-ਧੀਮੇ ਚੱਲ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੇ ਇਲਾਜ ਲਈ ਆਪਣੇ ਨਿੱਜੀ ਵੈਦਾਂ ਨੂੰ ਲਗਾ ਦਿੱਤਾ। ਸਰਦਾਰ ਸਾਹਿਬ ਦੇ ਬਚਣ ਦੀ ਵੈਦਾਂ ਨੂੰ ਕੋਈ ਉਮੀਦ ਨਹੀਂ ਸੀ। ਪਰ ਕੁਝ ਦਿਨਾਂ ਬਾਅਦ ਸਰਦਾਰ ਹਰੀ ਸਿੰਘ ਨਲੂਏ ਦੀ ਹਾਲਤ ਪਲਟ ਗਈ ਅਤੇ ਉਨ੍ਹਾਂ ਨੂੰ ਅਤੇ ਸ. ਨਿਹਾਲ ਸਿੰਘ ਨੂੰ ਵੱਡੇ ਸ਼ਫਾਖ਼ਾਨੇ ਵਿਚ ਭਰਤੀ ਕੀਤਾ ਗਿਆ। ਇਹ ਦੋਵੇਂ ਸਰਦਾਰ ਕੁਝ ਮਹੀਨਿਆਂ ਦੇ ਨਿਰੰਤਰ ਇਲਾਜ ਨਾਲ ਮੁੜ ਤੰਦਰੁਸਤ ਹੋ ਗਏ।

ਮਿੱਠੇ ਟਿਵਾਣੇ ਦਾ ਇਲਾਕਾ ੧੮੧੨ ਈ: ਵਿਚ ਫਤਿਹ ਕੀਤਾ ਗਿਆ। ਇਸ ਕਾਰਜ ਲਈ ਸਰਦਾਰ ਹਰੀ ਸਿੰਘ ਨਲੂਏ ਨੂੰ ਸ. ਦਲ ਸਿੰਘ ਰੰਧਾਵਾ ਦੇ ਨਾਲ ਭੇਜਿਆ ਗਿਆ। ਅਗਲੇ ਸਾਲ ੧੮੧੩ ਈ: ਵਿਚ ਅਟਕ ਦੇ ਕਿਲ੍ਹੇ ਨੂੰ ਕਬਜ਼ੇ ਵਿਚ ਕਰਨ ਲਈ ਖਾਲਸਾ ਫੌਜ, ਦੀਵਾਨ ਮੋਹਕਮ ਚੰਦ ਅਤੇ ਸਰਦਾਰ ਹਰੀ ਸਿੰਘ ਨਲੂਆ ਦੀ ਅਗਵਾਈ ਵਿਚ ਭੇਜੀ ਗਈ। ਅਟਕ ਦਾ ਕਿਲ੍ਹਾ ਸਿੰਧ ਦਰਿਆ ਦੇ ਖੱਬੇ ਪਾਸੇ ਐਨ ਪੱਤਣ ਦੇ ਉੱਤੇ ਬਣਿਆ ਹੋਇਆ ਸੀ। ਇਹ ਅਕਬਰ ਬਾਦਸ਼ਾਹ ਨੇ ਬਣਾਇਆ ਸੀ। ਅਫਗਾਨਿਸਤਾਨ ਤੋਂ ਹਮਲਾਵਰ ਲਸ਼ਕਰ ਇੱਥੋਂ ਲੰਘ ਕੇ ਹੀ ਆਉਂਦੇ ਸਨ। ਇੱਥੋਂ ਪੱਤਣਾਂ ਉੱਤੇ ਨਜ਼ਰ ਰੱਖੀ ਜਾ ਸਕਦੀ ਸੀ। ਅਫਗਾਨਾਂ ਨੂੰ ਜਦੋਂ ਖਾਲਸਾ ਫੌਜ ਦੀ ਚੜ੍ਹਾਈ ਦਾ ਪਤਾ ਲੱਗਿਆ ਤਾਂ ਕਾਬਲ ਦਾ ਵਜ਼ੀਰ ਫ਼ਤਹਿ ਖਾਂ ਅਤੇ ਉਸ ਦਾ ਭਰਾ ਦੋਸਤ ਮੁਹੰਮਦ ਖਾਨ ਇਕ ਵੱਡਾ ਅਫਗਾਨੀ ਲਸ਼ਕਰ ਲੈ ਕੇ ਆ ਗਏ ਅਤੇ ਸ਼ਮਨਾਬਾਦ ਦੇ ਮੈਦਾਨ ਵਿਚ ਡੇਰਾ ਲਾ ਲਿਆ। ਖਾਲਸਾ ਫੌਜ ਜਿਹਲਮ ਲੰਘ ਕੇ ਪੰਜਾ ਸਾਹਿਬ ਤੋਂ ਅੱਗੇ ਬਰਤਾਲ ਦੇ ਮੈਦਾਨ ਵਿਚ ਪਹੁੰਚ ਗਈ। ਦੂਜੇ ਦਿਨ ਹੀ ਖਾਲਸੇ ਨੇ ਅਫਗਾਨਾਂ ਉੱਤੇ ਹਮਲਾ ਕਰ ਦਿੱਤਾ। ਸਾਰਾ ਦਿਨ ਗਹਿਗਚ ਲੜਾਈ ਹੁੰਦੀ ਰਹੀ। ਦੁਪਹਿਰ ਦੀ ਧੁੱਪ ਨੇ ਤਾਂ ਯੋਧਿਆਂ ਨੂੰ ਬੇਹਾਲ ਹੀ ਕਰ ਦਿੱਤਾ। ਇਸ ਸਮੇਂ ਸਰਦਾਰ ਕ੍ਰੀਵੰਤ ਸਿੰਘ ਮੋਕਲ ਨੇ ਆਪਣੇ ਵਾਰ ਨਾਲ ਦੋਸਤ ਮੁਹੰਮਦ ਖਾਨ ਨੂੰ ਪਟਕਾ ਕੇ ਥੱਲੇ ਮਾਰਿਆ। ਹੁਣ ਅਫਗਾਨਾਂ ਦੇ ਦਿਲ ਢਹਿ ਗਏ। ਦਿਨ ਢਲਣ ਨਾਲ ਹੀ ਅਟਕ ਦੇ ਕਿਲ੍ਹੇ ਤੋਂ ਅਫਗਾਨਾਂ ਦਾ ਸੂਰਜ ਵੀ ਛਿੱਪ ਗਿਆ। ਕਿਲ੍ਹੇ ਉੱਤੇ ਖਾਲਸਾ ਨਿਸ਼ਾਨ

ਫਹਿਰਾ ਦਿੱਤਾ ਗਿਆ। ਇਸ ਖੁਸ਼ੀ ਵਿਚ ਲਾਹੌਰ, ਸ੍ਰੀ ਅੰਮ੍ਰਿਤਸਰ ਅਤੇ ਬਟਾਲੇ ਵਿਚ ਦੀਪਮਾਲਾ ਕੀਤੀ ਗਈ।

ਮੁਲਤਾਨ ਨੂੰ ਸਿੱਖ ਫੌਜਾਂ ਨੇ ਕਈ ਵਾਰ ਸਰ ਕੀਤਾ ਪਰ ਨਵਾਬ ਦੇ ਮਿੰਨਤਾਂ ਕਰਨ ਅਤੇ ਅਹਿਦਨਾਮਾ ਕਰਨ ਉੱਤੇ, ਖਾਲਸਾ ਫੌਜ ਮੁਲਤਾਨ ਤੋਂ ਪਰਤ ਆਉਂਦੀ ਸੀ। ਖਾਲਸਾ ਫੌਜ ਦੇ ਵਾਪਸ ਪਰਤਣ ਸਾਰ ਹੀ ਨਵਾਬ ਅਹਿਦਨਾਮੇ ਨੂੰ ਤੋੜ ਕੇ ਖੁਦ ਮੁਖਤਾਰ ਸਮਝਣਾ ਸ਼ੁਰੂ ਕਰ ਦਿੰਦਾ ਸੀ। ੧੮੧੮ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਨੂੰ ਪੱਕੇ ਤੌਰ ਉੱਤੇ ਸਿੱਖ ਰਾਜ ਵਿਚ ਸ਼ਾਮਲ ਕਰਨ ਲਈ ਸ਼ਹਿਜ਼ਾਦਾ ਖੜਕ ਸਿੰਘ ਨੂੰ ਜ਼ਿੰਮੇਵਾਰੀ ਸੌਂਪੀ। ਉਸ ਦੇ ਨਾਲ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਆ, ਦੀਵਾਨ ਮੁਹਕਮ ਚੰਦ, ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਸ਼ਾਮ ਸਿੰਘ ਅਟਾਰੀ, ਸਰਦਾਰ ਹਰੀ ਸਿੰਘ ਨਲੂਆ ਅਤੇ ਹੋਰ ਸਰਦਾਰ ਭੇਜੇ ਗਏ। ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਅਨੁਸਾਰ ਪਹਿਲਾਂ ਨਵਾਬ ਨੂੰ ਜਾਗੀਰ ਦੀ ਪੇਸ਼ਕਸ਼ ਕੀਤੀ ਗਈ ਪਰ ਉਸ ਨੂੰ ਬਹੁਤ ਘੁਮੰਡ ਸੀ ਅਤੇ ਮੁਕਾਬਲਾ ਕਰਨ ਲਈ ਤਿਆਰ ਹੋ ਗਿਆ। ੫ ਫਰਵਰੀ ਨੂੰ ਮੁਲਤਾਨ ਉੱਤੇ ਹਮਲਾ ਕੀਤਾ ਗਿਆ। ਤੋਪਾਂ ਅੱਗ ਵਰਸਾਉਣ ਲੱਗੀਆਂ। ਚੌਥੇ ਦਿਨ ਸ਼ਹਿਰ ਦਾ ਲਾਹੌਰ ਦਰਵਾਜਾ ਟੁੱਟ ਗਿਆ। ਸਰਦਾਰ ਹਰੀ ਸਿੰਘ ਨਲੂਏ ਦੀ ਅਗਵਾਈ ਹੇਠ ਖਾਲਸਾ ਫੌਜ ਸ਼ਹਿਰ ਵਿਚ ਵੜ ਗਈ। ਨਵਾਬ ਮੁਜ਼ੱਫਰ ਖਾਂ ਸ਼ਹਿਰ ਨੂੰ ਖਾਲੀ ਛੱਡ ਕੇ ਪਹਿਲਾਂ ਵਾਂਗ ਹੀ ਕਿਲ੍ਹੇ ਵਿਚ ਦਰਵਾਜੇ ਬੰਦ ਕਰ ਕੇ ਬੈਠ ਗਿਆ। ਖਾਲਸਾ ਫੌਜ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਹ ਘੇਰਾ ਲੱਗਭਗ ਤਿੰਨ ਮਹੀਨੇ ਤਕ ਲੰਮਾ ਪੈ ਗਿਆ। ਨਵਾਬ ਨੇ ਕਿਲ੍ਹੇ ਵਿਚ ਇਕ ਸਾਲ ਭਰ ਦਾ ਸਮਾਨ ਰੱਖਿਆ ਹੋਇਆ ਸੀ। ਖਾਲਸਾ ਫੌਜ ਨੂੰ ਹੈਜ਼ੇ ਦੀ ਬਿਮਾਰੀ ਦੀ ਸ਼ਕਾਇਤ ਹੋ ਗਈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਔਕੜ ਦੇ ਹੱਲ ਲਈ ਅਕਾਲੀ ਫੂਲਾ ਸਿੰਘ ਨਾਲ ਗੱਲਬਾਤ ਕੀਤੀ। ਮਹਾਰਾਜਾ ਸਾਹਿਬ ਤੋਂ ਆਗਿਆ ਲੈ ਕੇ ਅਕਾਲੀ ਫੂਲਾ ਸਿੰਘ ਦਾ ਸ਼ਹੀਦੀ ਜਥਾ ਮੁਲਤਾਨ ਵੱਲ ਚੱਲ ਪਿਆ। ਕਿਲ੍ਹੇ ਦੇ ਦਰਵਾਜੇ ਅੱਗੇ ਤੋਪਾਂ ਬੀੜ ਦਿੱਤੀਆਂ ਗਈਆਂ। ਗੋਲੇ ਚੱਲਣ ਨਾਲ ਦਰਵਾਜੇ ਨਾਲ ਲੱਗਦਾ ਬੁਰਜ ਡਿੱਗ ਗਿਆ ਅਤੇ ਕਿਲ੍ਹੇ ਦੀ ਫ਼ਸੀਲ ਵਿਚ ਪਾੜ ਪੈ ਗਿਆ। ਕਿਲ੍ਹੇ ਦੇ ਅੰਦਰੋਂ ਗੋਲੀਆਂ ਦਾ ਮੀਂਹ ਵਰਨ ਲੱਗਾ। ਪਰ ਅਕਾਲੀ ਫੂਲਾ ਸਿੰਘ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਕਿਲ੍ਹੇ ਵਿਚ ਜਾ ਵੜਿਆ। ਉਸ ਦੇ ਪਿੱਛੇ-ਪਿੱਛੇ ਸਰਦਾਰ ਹਰੀ ਸਿੰਘ ਨਲੂਆ, ਸਰਦਾਰ ਸ਼ਾਮ ਸਿੰਘ ਅਟਾਰੀ ਅਤੇ ਸਰਦਾਰ ਧੰਨਾ ਸਿੰਘ ਮਲਵਈ ਆਪੋ-ਆਪਣੇ ਜਥੇ ਲੈ ਕੇ ਕਿਲ੍ਹੇ ਵਿਚ ਵੜ ਗਏ। ਨਵਾਬ ਮੁਜੱਫਰ ਖਾਂ ਆਪਣੇ ਪੰਜ ਪੁੱਤਰਾਂ ਅਤੇ ਅਣਗਿਣਤ ਗਾਜੀਆਂ ਨੂੰ ਲੈ ਕੇ ਖਾਲਸੇ ਨੂੰ ਰੋਕਣ ਲਈ ਆ ਗਿਆ। ਘਸਮਾਨ ਦਾ ਜੰਗ ਮੱਚ ਉੱਠਿਆ। ਨਵਾਬ ਆਪਣੇ ਪੁੱਤਰਾਂ ਸਮੇਤ ਲੜਦਾ ਹੋਇਆ ਮਾਰਿਆ ਗਿਆ। ਮੁਜੱਫਰ ਖਾਂ ਦੇ ਸਬੰਧੀਆਂ ਅਤੇ ੫੦੦ ਜਵਾਨਾਂ

ਨੇ ਸਰਦਾਰ ਹਰੀ ਸਿੰਘ ਨਲੂਏ ਅੱਗੇ ਹਥਿਆਰ ਰੱਖ ਦਿੱਤੇ। ਇਸ ਫਤਿਹ ਤੋਂ ਪਿੱਛੋਂ ਸਰਦਾਰ ਹਰੀ ਸਿੰਘ ਨਲੂਏ ਦੀ ਜਾਗੀਰ ਦੁੱਗਣੀ ਕਰ ਦਿੱਤੀ ਗਈ।

ਮੁਲਤਾਨ ਦੀ ਜਿੱਤ ਨਾਲ ਪੂਰੇ ਪੰਜਾਬ 'ਚ ਸਿੱਖ ਰਾਜ ਸਥਾਪਿਤ ਹੋ ਚੁੱਕਾ ਸੀ। ਉਸ ਵੇਲੇ ਪਿਸ਼ਾਵਰ ਅਤੇ ਕਸ਼ਮੀਰ ਵਿਚ ਅਫਗਾਨਾਂ ਦੀ ਹਕੂਮਤ ਸੀ। ਕਸ਼ਮੀਰ ਵਿਚ ਮੁਸਲਮਾਨਾਂ ਤੋਂ ਇਲਾਵਾ ਹਿੰਦੂ ਸਿੱਖਾਂ ਦੀ ਵੀ ਭਾਰੀ ਅਬਾਦੀ ਸੀ। ਅਫਗਾਨ ਹਾਕਮ ਵਿਦੇਸ਼ੀ ਸਨ। ਉਹ ਹਿੰਦੂ ਮੁਸਲਮਾਨ ਦੋਹਾਂ ਉੱਤੇ ਭਾਰੀ ਜ਼ੁਲਮ ਕਰਦੇ ਸਨ। ਅਸਦ ਖਾਨ, ਮਦਦ ਖਾਨ, ਮੀਰ ਹਜ਼ਰ ਅਤੇ ਅੱਤਾ ਖਾਨ ਨੇ ਹਿੰਦੂਆਂ ਉੱਤੇ ਜ਼ੁਲਮ ਦੀਆਂ ਬਹੁਤ ਘਟਨਾਵਾਂ ਦਾ ਜਿਕਰ ਲਿਖਤਾਂ ਵਿਚ ਮਿਲਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇੱਥੇ ਪਹਿਲਾਂ ਮੁਹੰਮਦ ਅਜ਼ੀਮ ਖਾਨ ਗਵਰਨਰ ਸੀ। ੧੮੧੮ ਈ: ਵਿਚ ਆਪਣੇ ਭਰਾ ਫ਼ਤਹਿ ਖਾਨ ਦੇ ਕਾਬਲ ਵਿਚ ਸ਼ਹਿਜ਼ਾਦਾ ਕਾਮਰਾਨ ਦੇ ਹੱਥੋਂ ਮਾਰੇ ਜਾਣ ਉੱਤੇ ਉਹ ਕਾਬਲ ਚਲਾ ਗਿਆ ਅਤੇ ਕਸ਼ਮੀਰ ਦਾ ਗਵਰਨਰ ਆਪਣੇ ਭਰਾ ਜਬਾਰ ਖਾਨ ਨੂੰ ਮੁਕੱਰਰ ਕਰ ਗਿਆ। ਉਸ ਦੇ ਜ਼ੁਲਮਾਂ ਤੋਂ ਤੰਗ ਆ ਕੇ ਕਸ਼ਮੀਰ ਦੇ ਪੰਡਤਾਂ ਨੇ ਆਪਣੀ ਫਰਿਆਦ ਕਰਨ ਲਈ ਬੀਰਬਲ ਨਾਂ ਦੇ ਇਕ ਪੰਡਤ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਭੇਜਿਆ। ਉਸ ਦੇ ਮੂੰਹ ਤੋਂ ਦੁੱਖਾਂ ਦੀ ਗਾਥਾ ਸੁਣ ਕੇ ਕਸ਼ਮੀਰ ਉੱਤੇ ਚੜ੍ਹਾਈ ਕਰਨ ਦਾ ਫੈਸਲਾ ਕਰ ਲਿਆ। ੨੦ ਅਪ੍ਰੈਲ, ੧੮੧੯ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਨਿਗਰਾਨੀ ਵਿਚ ੩੦੦੦੦ ਫੌਜ ਨਾਲ ਕੂਚ ਕੀਤਾ। ਵਜ਼ੀਰਾਬਾਦ ਪਹੁੰਚ ਕੇ ਮਹਾਰਾਜਾ ਸਾਹਿਬ ਨੇ ਫੌਜ ਨੂੰ ਤਿੰਨ ਹਿੱਸਿਆ ਵਿਚ ਵੰਡਿਆ। ਇਕ ਜਥਾ ਸ਼ਹਿਜਾਦਾ ਖੜਗ ਸਿੰਘ, ਅਕਾਲੀ ਫੂਲਾ ਸਿੰਘ ਅਤੇ ਸਰਦਾਰ ਹਰੀ ਸਿੰਘ ਨਲੂਆ ਦੀ ਅਗਵਾਈ ਹੇਠ ਸਭ ਤੋਂ ਪਹਿਲਾਂ ਕਸ਼ਮੀਰ ਉੱਤੇ ਚੜਾਈ ਕਰਨ ਲਈ ਤੋਰਿਆ। ਦੂਜਾ ਦਸਤਾ ਦੀਵਾਨ ਮੁਹਕਮ ਚੰਦ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ, ਸਰਦਾਰ ਹੁਕਮ ਸਿੰਘ ਚਿਮਨੀ ਅਤੇ ਸਰਦਾਰ ਜਵਾਲਾ ਸਿੰਘ ਦੀ ਕਮਾਨ ਹੇਠ ਭੇਜਿਆ। ਉਸ ਤੋਂ ਇਲਾਵਾ ੧੦੦੦੦ ਰਾਖਵੀਂ ਫੌਜ ਮਹਾਰਾਜਾ ਸਾਹਿਬ ਨੇ ਆਪਣੇ ਕੋਲ ਰਿਜ਼ਰਵ ਰੱਖ ਲਈ। ਸਭ ਤੋਂ ਪਹਿਲਾਂ ਸਿੱਖ ਫੌਜਾਂ ਨੇ ਰਾਜੌਰੀ ਦੇ ਹਾਕਮ ਅਗਰ ਖਾਨ ਨੂੰ ਹਰਾਇਆ ਅਤੇ ਗ੍ਰਿਫਤਾਰ ਕਰ ਕੇ ਸ਼ੇਰੇ ਪੰਜਾਬ ਦੇ ਸਾਹਮਣੇ ਪੇਸ਼ ਕੀਤਾ। ਇਸ ਨੇ ਜਾਨ ਬਖਸ਼ੀ ਲਈ ਅਰਜ਼ਾਂ ਕੀਤੀਆਂ। ਮਹਾਰਾਜਾ ਸਾਹਿਬ ਨੇ ਰਹਿਮ ਕਰ ਕੇ ਇਸ ਨੂੰ ਰਾਜੌਰੀ ਦੀ ਰਾਜਗੀ ਫੇਰ ਬਖ਼ਸ਼ ਦਿੱਤੀ। ਇਸ ਤੋਂ ਬਾਅਦ ਪੁਣਛ ਦੇ ਕਿਲ੍ਹੇ ਨੂੰ ਫਤਿਹ ਕਰ ਕੇ ਖਾਲਸਾ ਫੌਜ ਨੇ ਕੁਝ ਦਿਨ ਅਰਾਮ ਕੀਤਾ। ਖਾਲਸਾ ਫੌਜ ਦੀ ਚੜਾਈ ਦੀ ਖਬਰ ਸੁਣ ਕੇ ਕਸ਼ਮੀਰ ਦੇ ਹਾਕਮ ਨਵਾਬ ਜਬਾਰ ਖਾਨ ਨੇ ਬਹੁਤ ਸਾਰੀ ਫੌਜ ਅਤੇ ਭਾਰੀ ਤੋਪਾਂ ਲੈ ਕੇ ਸੁਪਈਆਂ ਦੇ ਮੈਦਾਨ ਵਿਚ ਮੋਰਚੇ ਲਾ ਲਏ। ੩ ਜੁਲਾਈ, ੧੮੧੯ ਨੂੰ ਖਾਲਸਾ ਫੌਜ ਨੂੰ ਹਮਲੇ ਦਾ ਹੁਕਮ ਹੋਇਆ। ਅਫਗਾਨਾਂ ਨੇ ਅੱਗੇ ਵੱਧ ਰਹੀ ਖਾਲਸਾ ਫੌਜ ਉੱਤੇ ਅੱਗ

ਵਰਸਾਉਣੀ ਸ਼ੁਰੂ ਕਰ ਦਿੱਤੀ। ਸੂਰਜਮੁਖੀ ਦੇ ਨਾਂ ਦੀਆਂ ਮਹਾਰਾਜਾ ਸਾਹਿਬ ਦੀਆਂ ਹਲਕੀਆਂ ਤੋਪਾਂ, ਵੈਰੀ ਦੇ ਤੋਪਖਾਨੇ ਦਾ ਮੂੰਹ ਤੋੜ ਜਵਾਬ ਦੇਣ ਲੱਗੀਆਂ। ਦੁਪਹਿਰ ਤੋਂ ਬਾਅਦ ਅਫਗਾਨਾਂ ਨੇ ਹੱਲਾ ਕਰ ਕੇ ਦੋ ਤੋਪਾਂ ਉੱਤੇ ਕਬਜ਼ਾ ਕਰ ਲਿਆ। ਪਰ ਇਸੇ ਵਕਤ ਸਰਦਾਰ ਹਰੀ ਸਿੰਘ ਨਲੂਏ ਨੇ ਆਪਣੀ ਫੌਜ ਨੂੰ ਤੇਜੀ ਨਾਲ ਅੱਗੇ ਵਧਾ ਕੇ ਅਫਗਾਨ ਫੌਜ ਨੂੰ ਘੇਰੇ ਵਿਚ ਲੈ ਲਿਆ। ਇੰਨੇ ਵਿਚ ਅਕਾਲੀ ਫੂਲਾ ਸਿੰਘ ਜੀ ਨੇ ਵੀ ਅਫਗਾਨ ਫੌਜ ਉੱਤੇ ਜ਼ੋਰ ਨਾਲ ਹੱਲਾ ਬੋਲ ਦਿੱਤਾ। ਹੱਥੋਂ-ਹੱਥ ਲੜਾਈ ਹੋਣ ਲੱਗੀ। ਸਰਦਾਰ ਹਰੀ ਸਿੰਘ ਨਲੂਏ ਦਾ ਸਾਹਮਣਾ ਨਵਾਬ ਜਬਾਰ ਖਾਨ ਨਾਲ ਅਚਾਨਕ ਹੋ ਗਿਆ। ਨਵਾਬ ਆਪਣੀ ਤਲਵਾਰ ਕੱਢ ਕੇ ਸਰਦਾਰ ਸਾਹਿਬ ਉੱਤੇ ਵਾਰ ਕਰਨ ਲੱਗਾ ਸੀ ਕਿ ਉਨ੍ਹਾਂ ਨੇ ਫੁਰਤੀ ਨਾਲ ਪਹਿਲਾਂ ਹੀ ਵਾਰ ਕਰ ਕੇ ਉਸ ਦਾ ਤਲਵਾਰ ਵਾਲਾ ਹੱਥ ਕੱਟ ਦਿੱਤਾ। ਜਬਾਰ ਖਾਨ ਆਪਣਾ ਇਹ ਹਾਲ ਵੇਖ ਕੇ ਜਾਨ ਬਚਾ ਕੇ ਨੱਸ ਗਿਆ ਅਤੇ ਮੁਜਫਰਾਬਾਦ ਦੇ ਰਸਤੇ ਅਫਗਾਨਿਸਤਾਨ ਵਿਚ ਚਲਾ ਗਿਆ। ਕਸ਼ਮੀਰ ਵਿਚ ਅਫਗਾਨਾਂ ਦੇ ਪੰਜ ਸੌ ਸਾਲ ਦੇ ਰਾਜ ਨੂੰ ਖਤਮ ਕਰ ਕੇ ਖਾਲਸਾ ਰਾਜ ਕਾਇਮ ਕੀਤਾ ਗਿਆ। ਇਸ ਖੁਸ਼ੀ ਵਿਚ ਮਹਾਰਾਜਾ ਸਾਹਿਬ ਨੇ ਹਜੂਰੀ ਬਾਗ ਵਿਚ ਦਰਬਾਰ ਕੀਤਾ। ਕਸ਼ਮੀਰ ਦੀ ਜੰਗ ਦੇ ਬਹਾਦਰ ਜੇਤੂਆਂ ਨੂੰ ਇਨਾਮ ਅਤੇ ਖਿੱਲਤਾਂ ਬਖ਼ਸ਼ੀਆਂ। ਸਰਦਾਰ ਹਰੀ ਸਿੰਘ ਨਲੂਏ ਨੂੰ ਧੰਨੀ ਦਾ ਇਲਾਕਾ ਜਾਗੀਰ ਵਜੋਂ ਦਿੱਤਾ ਗਿਆ।

ਕਸ਼ਮੀਰ ਦਾ ਗਵਰਨਰ ਪਹਿਲਾਂ ਦੀਵਾਨ ਮੋਤੀ ਰਾਮ ਨੂੰ ਬਣਾਇਆ ਗਿਆ ਪਰ ਉਸ ਦੀ ਨਰਮ ਦਿਲੀ ਕਰਕੇ ਸਰਕਾਰੀ ਪ੍ਰਬੰਧ ਵਿਗੜਨ ਲੱਗ ਗਿਆ। ਬਦਅਮਨੀ ਫੈਲਣ ਲੱਗੀ ਅਤੇ ਬਗਾਵਤ ਦਾ ਡਰ ਹੋ ਗਿਆ। ਮਹਾਰਾਜਾ ਸਾਹਿਬ ਦੇ ਹੁਕਮ ਨਾਲ ਕੇਟੀ ਦਾਸ ਪਿਸ਼ੌਰੀਏ ਨੇ ਸਾਰੇ ਹਾਲਾਤ ਦਾ ਜਾਇਜ਼ਾ ਲੈ ਕੇ ਰੀਪੋਰਟ ਦਿੱਤੀ ਕਿ ਦੀਵਾਨ ਮੋਤੀ ਰਾਮ ਕਸ਼ਮੀਰ ਨੂੰ ਨਹੀਂ ਸੰਭਾਲ ਸਕਦਾ। ਮਹਾਰਾਜਾ ਸਾਹਿਬ ਨੇ ਦੀਵਾਨ ਮੋਤੀ ਰਾਮ ਦੀ ਥਾਂ ਸਰਦਾਰ ਹਰੀ ਸਿੰਘ ਨਲੂਏ ਨੂੰ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ। ਸਰਦਾਰ ਨਲੂਏ ਨੇ ਜਾਂਦਿਆਂ ਹੀ ਪਰਜਾ ਵੱਲੋਂ ਸਹਿਯੋਗ ਦੇਣ ਲਈ ਅਤੇ ਬਿਨਾਂ ਸਖਤੀ ਤੋਂ ਮਾਲੀਆ ਜਮ੍ਹਾਂ ਕਰਵਾਉਣ ਲਈ ਢੰਡੋਰਾ ਪਿਟਵਾ ਦਿੱਤਾ। ਖੋਖੇ ਤੇ ਬਾਬਿਆਂ ਦੇ ਦੋਵੇਂ ਜੰਗਜੂ ਫਿਰਕਿਆਂ ਦੀ ਸੁਧਾਈ ਕਰ ਦਿੱਤੀ ਜਿਸ ਤੋਂ ਸਭ ਸ਼ਾਂਤ ਹੋ ਗਏ। ਮਾਲੀਏ ਦੀ ਰਕਮ ਘਟਾ ਦਿੱਤੀ ਗਈ। ਇਸ ਨਾਲ ਕਸ਼ਮੀਰੀ ਲੋਕ ਖੁਸ਼ ਹੋ ਗਏ। ਵੰਗਾਰ ਬੰਦ ਕਰਵਾ ਦਿੱਤੀ। ਜਿੰਮੀਦਾਰਾਂ ਨੂੰ ਬੀਜ ਮੁਫਤ ਦੇਣੇ ਸ਼ੁਰੂ ਕਰ ਦਿੱਤੇ। ਮੁਕੱਦਮਿਆਂ ਦੇ ਫੈਸਲੇ ਤੁਰੰਤ ਕੀਤੇ ਜਾਂਦੇ। ਕਸ਼ਮੀਰ ਵਿਚ ਕਈ ਤਰ੍ਹਾਂ ਦੇ ਤੋਲ ਚੱਲਦੇ ਸਨ। ਉਨ੍ਹਾਂ ਵਿਚ ਸੁਧਾਰ ਕੀਤਾ। ਪਸ਼ਮੀਨੇ ਦੀ ਦਸਤਕਾਰੀ ਨੂੰ ਵਧਾਉਣ ਵਿਚ ਸਹਾਇਤਾ ਦਿੱਤੀ। ਕੇਸਰ ਦੀ ਖੇਤੀ ਫਿਰ ਸ਼ੁਰੂ ਕਰਵਾਈ ਅਤੇ ਮਹਾਰਾਜਾ ਸਾਹਿਬ ਸਰਦਾਰ ਹਰੀ ਸਿੰਘ ਨਲੂਏ ਦੇ ਰਾਜ ਪ੍ਰਬੰਧ ਤੋਂ

ਇੰਨਾ ਖੁਸ਼ ਹੋਏ ਕਿ ਉਨ੍ਹਾਂ ਨੂੰ ਆਪਣੇ ਨਾਂ ਦਾ ਸਿੱਕਾ ਚਲਾਉਣ ਦਾ ਅਧਿਕਾਰ ਦੇ ਦਿੱਤਾ।

ਅਫਗਾਨਾਂ ਦੇ ਰਾਜ ਵਿਚ ਅਣਗਿਣਤ ਮੰਦਰ ਢਾਹ ਕੇ ਮਸੀਤਾਂ ਬਣਾਈਆਂ ਗਈਆਂ ਸਨ। ਸਰਦਾਰ ਹਰੀ ਸਿੰਘ ਨਲੂਏ ਨੇ ਉਨ੍ਹਾਂ ਨੂੰ ਮੁੜ ਮੰਦਰਾਂ ਵਿਚ ਬਦਲਣ ਲਈ ਕਸ਼ਮੀਰ ਦੇ ਪਤਵੰਤੇ ਪੰਡਤਾਂ ਨਾਲ ਗੱਲਬਾਤ ਕੀਤੀ। ਪਰ ਉਹ ਇੰਨੇ ਡਰੇ ਹੋਏ ਸਨ ਕਿ ਉਹ ਇਸ ਕਾਰਜ ਲਈ ਸਹਿਮਤ ਨਾ ਹੋਏ। ਸਰਦਾਰ ਹਰੀ ਸਿੰਘ ਨਲੂਏ ਦੀ ਅਗਵਾਈ ਵਿਚ ਹਿੰਦੂਆਂ ਤੋਂ ਮੁਸਲਮਾਨ ਬਣੇ ਅਣਗਿਣਤ ਪਰਵਾਰਾਂ ਨੇ ਮੁੜ ਹਿੰਦੂ ਧਰਮ ਵਿਚ ਪ੍ਰਵੇਸ਼ ਕੀਤਾ। ਕਸ਼ਮੀਰ ਵਿਚ ਜਦੋਂ ਪੱਕੇ ਤੌਰ ਉੱਤੇ ਖਾਲਸਾ ਰਾਜ ਸਥਾਪਿਤ ਹੋ ਗਿਆ ਤਾਂ ਸਰਦਾਰ ਹਰੀ ਸਿੰਘ ਨਲੂਏ ਦੀ ਥਾਂ ਫਿਰ ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਗਵਰਨਰ ਥਾਪ ਦਿੱਤਾ ਗਿਆ। ਸਰਦਾਰ ਹਰੀ ਸਿੰਘ ਨਲੂਏ ਨੂੰ ਮੁੰਘੇਰ ਅਤੇ ਡੇਰਾ ਇਸਮਾਈਲ ਖਾਂ ਦੀ ਮੁਹਿੰਮ ਵਿਚ ਖਾਲਸਾ ਫੌਜ ਨਾਲ ਖੁਸ਼ਾਬ ਦੇ ਥਾਂ ਉੱਤੇ ਮਿਲਣ ਲਈ ਫੁਰਮਾਨ ਘੱਲਿਆ ਗਿਆ। ੮ ਨਵੰਬਰ, ੧੮੨੧ ਨੂੰ ਫੌਜ ਨੇ ਲਾਹੌਰ ਤੋਂ ਕੂਚ ਕਰਨਾ ਸੀ।

ਸਰਦਾਰ ਹਰੀ ਸਿੰਘ ਨਲੂਆ ਕਸ਼ਮੀਰ ਵਿਚ ਵਿਦਾਇਗੀ ਦਰਬਾਰ ਕਰ ਕੇ ੪ ਨਵੰਬਰ, ੧੮੨੧ ਨੂੰ ੭੦੦੦ ਫੌਜ ਲੈ ਕੇ ਸ੍ਰੀ ਨਗਰ ਤੋਂ ਚੱਲ ਪਏ। ਮੁਜਫਰਾਬਾਦ ਅਤੇ ਗੜ੍ਹੀ ਹਬੀਬੁਲਾ ਦੇ ਰਸਤੇ ਜਦੋਂ ਪਖਲੀ ਦੇ ਮੈਦਾਨ ਵਿਚ ਪਹੁੰਚੇ ਤਾਂ ਪਤਾ ਲੱਗਾ ਕਿ ਹਜਾਰੇ ਦੇ ਜਦੂਨ ਅਤੇ ਤਿਨਾਵਲੀ ਲੋਕ ੩੦੦੦੦ ਦੀ ਗਿਣਤੀ ਵਿਚ ਮਾਂਗਲੀ ਦੀ ਘਾਟੀ ਵਿਚ ਖਾਲਸਾ ਫੌਜ ਦਾ ਰਸਤਾ ਰੋਕਣ ਲਈ ਖੜ੍ਹੇ ਹਨ। ਉਨ੍ਹਾਂ ਨੇ ਜਦੋਂ ਗੱਲਬਾਤ ਨਾਲ ਰਾਹ ਨਾ ਦਿੱਤਾ ਤਾਂ ਖਾਲਸੇ ਨੇ ਉਨ੍ਹਾਂ ਉੱਤੇ ਹੱਲਾ ਬੋਲ ਦਿੱਤਾ। ਸ਼ਾਮ ਤਕ ਗਹਗੱਚ ਲੜਾਈ ਹੋਈ। ਇਸ ਵਿਚ ੨੦੦੦ ਗਾਜ਼ੀ ਮਾਰੇ ਗਏ। ਖਾਲਸਾ ਫੌਜ ਦੇ ਵੀ ੧੮੦ ਜਵਾਨ ਸ਼ਹੀਦੀ ਪਾ ਗਏ। ਰਾਤ ਦਾ ਹਨੇਰਾ ਪੈਣ ਉੱਤੇ ਗਾਜ਼ੀ ਨੱਠ ਉੱਠੇ। ਮਾਂਗਲੀ ਦੇ ਇਲਾਕੇ ਉੱਤੇ ਖਾਲਸੇ ਦਾ ਕਬਜ਼ਾ ਹੋ ਗਿਆ। ਅਗਲੇ ਦਿਨ ਲੋਕਾਂ ਨੇ ਈਨ ਮੰਨ ਲਈ। ਸਰਦਾਰ ਹਰੀ ਸਿੰਘ ਨਲੂਏ ਨੇ ਇੱਥੇ ਤਿੰਨ ਦਿਨ ਫੌਜ ਨੂੰ ਅਰਾਮ ਕਰਵਾਇਆ। ਮਾਂਗਲੀ ਸ਼ਹਿਰ ਇਕ ਰਮਣੀਕ ਸ਼ਹਿਰ ਸੀ। ਇਹ ਬੜੀ ਦੇਰ ਤਕ ਹਜਾਰੇ ਦੀ ਰਾਜਧਾਨੀ ਰਹੀ ਹੈ। ਜਦੋਂ ਸਰਦਾਰ ਹਰੀ ਸਿੰਘ ਨਲੂਆ ੧੮੨੨ ਈ: ਵਿਚ ਹਜਾਰੇ ਦੇ ਗਵਰਨਰ ਬਣੇ ਤਾਂ ਮਾਂਗਲੀ ਦੇ ਪ੍ਰਸਿੱਧ ਚਸ਼ਮੇ ਨੂੰ ਪੱਕਾ ਕਰਵਾ ਕੇ ਇਕ ਤਲਾਬ ਦੀ ਸ਼ਕਲ ਦੇ ਦਿੱਤੀ। ਸ਼ਹੀਦਾਂ ਦੀ ਯਾਦਗਾਰ ਵਿਚ ਦਮਦਮਾ ਬਣਵਾਇਆ ਜੋ ੧੯੨੫ ਈ: ਤਕ ਕਾਇਮ ਰਿਹਾ।

ਮਾਂਗਲੀ ਨੂੰ ਫਤਿਹ ਕਰ ਕੇ ਇਹ ਬਹਾਦਰ ਜਰਨੈਲ ੨੮ ਨਵੰਬਰ, ੧੮੨੧ ਨੂੰ ਖੁਸ਼ਾਬ ਦੇ ਮੁਕਾਮ ਉੱਤੇ ਸ਼ੇਰ-ਏ-ਪੰਜਾਬ ਨੂੰ ਜਾ ਮਿਲਿਆ। ਮਾਂਗਲੀ ਦੀ ਫਤਿਹ ਉੱਤੇ ਮਹਾਰਾਜਾ ਰਣਜੀਤ ਸਿੰਘ ਬਹੁਤ ਪ੍ਰਸੰਨ ਹੋਏ। ਕਸ਼ਮੀਰ ਤੋਂ ਮਾਲੀਏ ਦਾ ਦੋ

ਲੱਖ ਰੁਪਿਆ ਜੋ ਸਰਦਾਰ ਹਰੀ ਸਿੰਘ ਨਲੂਆ ਵਸੂਲ ਕਰ ਕੇ ਲਿਆਏ ਸਨ। ਉਹ ਉਨ੍ਹਾਂ ਨੂੰ ਹੀ ਭੇਟ ਕਰ ਦਿੱਤਾ। ਹਜਾਰੇ ਦਾ ਨਵਾਂ ਫਤਿਹ ਕੀਤਾ ਇਲਾਕਾ ਵੀ ਜਾਗੀਰ ਵਜੋਂ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਕਾਫੀ ਦੇਰ ਤੋਂ ਮੁੰਘੇਰ ਦੇ ਇਲਾਕੇ ਨੂੰ ਖਾਲਸਾ ਰਾਜ ਵਿਚ ਮਿਲਾਉਣਾ ਚਾਹੁੰਦੇ ਸਨ। ਇਹ ਇਲਾਕਾ ਅਟਕ ਦੇ ਦੋਵੇਂ ਪਾਸੇ ਫੈਲਿਆ ਹੋਇਆ ਸੀ। ਇਹ ਅਫਗਾਨਾਂ ਦੇ ਅਧੀਨ ਇਕ ਰਿਆਸਤ ਸੀ। ਇਸ ਦਾ ਰਈਸ ਹਾਫਜ਼ ਅਹਿਮਦ ਖਾਨ ਬੜਾ ਬਹਾਦਰ ਯੋਧਾ ਸੀ। ਉਹ ਮਿੱਠੇ ਟਿਵਾਣਿਆਂ ਨਾਲ ਹੋਈ ਜੰਗ ਵਿਚ ਉਨ੍ਹਾਂ ਦੀ ਮਦਦ ਕਰਦਾ ਰਿਹਾ ਸੀ। ਇਸ ਇਲਾਕੇ ਦਾ ਬਹੁਤ ਸਾਰਾ ਭਾਗ ਰੇਤਲਾ ਸੀ। ਇਸ ਵਿਚ ਸੜਕਾਂ ਅਤੇ ਰਸਤੇ ਨਹੀਂ ਸਨ। ਇਸ ਤੋਂ ਇਲਾਵਾ ਪਾਣੀ ਦੀ ਕਮੀ ਹੋਰ ਮੁਸ਼ਕਲ ਪੈਦਾ ਕਰਦੀ ਸੀ। ਮੁੰਘੇਰ ਦੇ ਚਾਰੇ ਪਾਸੇ ਵੈਰੀਆਂ ਦੀ ਰੋਕ-ਥਾਮ ਲਈ ੧੨ ਕਿਲ੍ਹੇ ਬਣੇ ਹੋਏ ਸਨ। ਸਰਦਾਰ ਹਰੀ ਸਿੰਘ ਨਲੂਏ ਦੇ ਖੁਸ਼ਾਬ ਪਹੁੰਚਣ ਉੱਤੇ ਜੰਗ ਦੀ ਵਿਉਂਤ ਸਬੰਧੀ ਵਿਚਾਰ-ਵਟਾਂਦਰਾ ਕੀਤਾ ਗਿਆ। ੩ ਦਸੰਬਰ, ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਦਾ ਭੋਗ ਪੈਣ ਉਪਰੰਤ ਅਰਦਾਸਾ ਸੋਧਿਆ ਗਿਆ ਅਤੇ ਚੜ੍ਹਾਈ ਕਰ ਦਿੱਤੀ ਗਈ। ਸਰਦਾਰ ਹਰੀ ਸਿੰਘ ਨਲੂਆ ਨੇ ਤਿੰਨ ਦਿਨਾਂ ਵਿਚ ਸਖਤ ਲੜਾਈ ਕਰ ਕੇ ਰਸਤੇ ਵਿਚ ਪੈਂਦੇ ੭ ਕਿਲ੍ਹੇ ਵਾਰੀ-ਵਾਰੀ ਫਤਿਹ ਕਰ ਲਏ। ਚੌਥੇ ਦਿਨ ਮੁੰਘੇਰ ਉੱਤੇ ਹਮਲਾ ਕੀਤਾ ਗਿਆ। ਦੋਵੇਂ ਪਾਸੇ ਤੋਂ ਤੋਪਾਂ ਦੀ ਗੋਲਾਬਾਰੀ ਹੋਣ ਲੱਗੀ। ਅਖੀਰ ਪੰਜਵੇਂ ਦਿਨ ਖਾਲਸੇ ਨੇ ਮੁੰਘੇਰ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਅਤੇ ਕਿਲ੍ਹੇ ਨੂੰ ਘੇਰਾ ਪਾ ਲਿਆ।

੧੯ ਦਸੰਬਰ ਦੀ ਸਵੇਰ ਨੂੰ ਕਿਲ੍ਹੇ ਦੀ ਇਕ ਕਮਜ਼ੋਰ ਹੋ ਚੁੱਕੀ ਬਾਹੀ ਉੱਤੇ ੨ ਤੋਪਾਂ ਦੇ ਗੋਲੇ ਦਾਗੇ ਗਏ। ਇਸ ਨਾਲ ਕਿਲ੍ਹੇ ਦੀ ਬਾਹੀ ਢਹਿ ਗਈ। ਇਸ ਦੇ ਢਹਿੰਦਿਆਂ ਹੀ ਸਰਦਾਰ ਸਾਹਿਬ ੨੦੦੦ ਜਵਾਨ ਨਾਲ ਲੈ ਕੇ ਕਿਲ੍ਹੇ ਦੇ ਅੰਦਰ ਜਾ ਵੜੇ। ਸਭ ਤੋਂ ਅੱਗੇ ਹੋ ਕੇ ਤੇਗ ਨਾਲ ਦੁਸ਼ਮਨ ਦੇ ਆਹੂ ਲਾਹੁਣ ਲੱਗੇ। ਨਵਾਬ ਦੀ ੫੦੦੦ ਫੌਜ ਨੇ ਖਾਲਸੇ ਦਾ ਮੁਕਾਬਲਾ ਕਰਨ ਦਾ ਯਤਨ ਕੀਤਾ, ਪਰ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਨਵਾਬ ਭੱਜ ਕੇ ਹਰਮ ਵਿਚ ਜਾ ਵੜਿਆ ਅਤੇ ਆਪਣੇ ਖਾਸ ਕਾਰਿੰਦੇ ਕਾਜ਼ੀ ਗੁਲ ਮੁਹੰਮਦ ਅਤੇ ਅਲੀਜਾਹ ਸਕੰਦਰ ਖਾਨ ਰਾਹੀਂ, ਸਰਦਾਰ ਹਰੀ ਸਿੰਘ ਨਲੂਏ ਕੋਲ ਜਾ ਕੇ ਜਾਨ ਬਖ਼ਸ਼ੀ ਦੀ ਮੰਗ ਕੀਤੀ। ਸਰਦਾਰ ਹਰੀ ਸਿੰਘ ਨਲੂਏ ਨੇ ਏਲਚੀਆਂ ਨੂੰ ਮਹਾਰਾਜਾ ਸਾਹਿਬ ਦੀ ਹਜੂਰੀ ਵਿਚ ਭੇਜ ਦਿੱਤਾ। ਸ਼ੇਰ-ਏ-ਪੰਜਾਬ ਨੇ ਨਵਾਬ ਦੀ ਜਾਨ ਬਖ਼ਸ਼ ਦਿੱਤੀ ਅਤੇ ਡੇਰਾ ਇਸਮਾਈਲ ਖਾਨ ਵਿਚ ਉਸ ਦੇ ਗੁਜ਼ਾਰੇ ਲਈ ਜਾਗੀਰ ਵੀ ਬਖ਼ਸ਼ ਦਿੱਤੀ।

ਮੁੰਘੇਰ ਦੀ ਫਤਿਹ ਤੋਂ ਤੁਰੰਤ ਬਾਅਦ ਅਟਕ ਦੇ ਖਬਰ ਨਵੀਸ ਨੇ ਖਬਰ ਭੇਜੀ ਕਿ ਹਜਾਰੇ ਦੇ ਲੋਕ ਫਿਰ ਬਗਾਵਤ ਫੈਲਾਉਣ ਦਾ ਯਤਨ ਕਰ ਰਹੇ ਹਨ। ਇਸ

ਇਲਾਕੇ ਵਿਚ ਸਤਵੀਂ ਸਦੀਂ ਵਿਚ ਰਾਜਾ ਰਸਾਲੂ ਦਾ ਰਾਜ ਸੀ। ੧੩੯੯ ਈ: ਵਿਚ ਅਮੀਰ ਤੈਮੂਰ ਨੇ ਇਸ ਇਲਾਕੇ ਨੂੰ ਤੁਰਕੀ ਸਰਦਾਰਾਂ ਨੂੰ ਦੇ ਦਿੱਤਾ। ਇਨ੍ਹਾਂ ਸਰਦਾਰਾਂ ਨੇ ਇੱਥੇ ਤੁਰਕੀ ਸਿਪਾਹੀਆਂ ਦੀ ਇਕ ਪਲਟਨ ਬਿਠਾ ਦਿੱਤੀ। ਇਸ ਦੇ ਸਿਪਾਹੀਆਂ ਦੀ ਗਿਣਤੀ ਇਕ ਹਜਾਰ ਸੀ। ਇਸ ਲਈ ਇਸ ਇਲਾਕੇ ਦਾ ਨਾਂ ਹੀ ਹਜਾਰਾ ਪੈ ਗਿਆ। ਅਠਾਰ੍ਹਵੀਂ ਸਦੀ ਦੇ ਅਰੰਭ ਵਿਚ ਇਸ ਇਲਾਕੇ ਉੱਤੇ ਪਠਾਨਾਂ ਨੇ ਕਬਜ਼ਾ ਕਰ ਲਿਆ। ਪਠਾਨਾਂ ਦੀਆਂ ਕਈ ਕੌਮਾਂ ਨੇ ਇੱਥੋਂ ਦੇ ਵੱਖ-ਵੱਖ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ। ਅਟਕ ਦੇ ਪਾਰ ਯੂਸਫਜ਼ਈ ਪਠਾਨ ਸਨ। ੧੭੫੨ ਈ: ਵਿਚ ਇੱਥੇ ਦੁਰਾਨੀਆਂ ਦਾ ਕਬਜ਼ਾ ਹੋ ਗਿਆ। ਪਰ ਇਹ ਲੋਕ ਦੁਰਾਨੀਆਂ ਨੂੰ ਮਾਲੀਆ ਵਗੈਰਾ ਨਹੀਂ ਦਿੰਦੇ ਸਨ। ਆਪਣੇ-ਆਪ ਵਿਚ ਸੁਤੰਤਰ ਹੀ ਰਹਿੰਦੇ ਸਨ।

ਹਾਸ਼ਮ ਖਾਨ ਤੁਰਕ ਨੇ ੧੮੧੮ ਈ: ਵਿਚ ਆ ਕੇ ਮਹਾਰਾਜਾ ਰਣਜੀਤ ਸਿੰਘ ਕੋਲ ਇਲਾਕੇ ਵਿਚ ਬਦਅਮਨੀ ਨੂੰ ਦੂਰ ਕਰਨ ਦੀ ਫਰਿਆਦ ਕੀਤੀ ਤਾਂ ਮਹਾਰਾਜਾ ਸਾਹਿਬ ਨੇ ਰਾਵਲਪਿੰਡੀ ਦੇ ਹਾਕਮ ਸ. ਮੱਖਣ ਸਿੰਘ ਨੂੰ ਇੱਥੇ ਸ਼ਾਂਤੀ ਬਹਾਲ ਕਰਨ ਲਈ ਭੇਜਿਆ। ਇਸ ਵਿਚ ਉਹ ਸਫਲ ਰਿਹਾ। ਉਸ ਨੇ ਹਜਾਰੇ ਦੇ ਲੋਕਾਂ ਤੋਂ ਜ਼ੁਰਮਾਨੇ ਵਜੋਂ ੨੦੦੦ ਰੁਪਿਆ ਵਸੂਲ ਕੀਤਾ। ਅਗਲੇ ਸਾਲ ਜਦੋਂ ਸ. ਮੱਖਣ ਸਿੰਘ ਹਜਾਰੇ ਦੇ ਦੌਰੇ ਉੱਤੇ ਗਿਆ ਤਾਂ ਇਨ੍ਹਾਂ ਨੇ ਉਸ ਦੇ ਕੈਂਪ ਉੱਤੇ ਹਮਲਾ ਕਰ ਦਿੱਤਾ। ਇਸ ਵਿਚ ਸ. ਮੱਖਣ ਸਿੰਘ ਮਾਰਿਆ ਗਿਆ। ਇਹ ਖਬਰ ਸੁਣ ਕੇ ਅਟਕ ਦੇ ਸਰਦਾਰ ਹੁਕਮ ਸਿੰਘ ਚਿਮਨੀ, ਖਾਲਸੇ ਦੀ ਮਦਦ ਲਈ ਆਇਆ। ਉਸ ਨੇ ਹਜਾਰੇ ਦੇ ਲੋਕਾਂ ਨੂੰ ਕਰੜੀ ਸਜਾ ਦਿੱਤੀ ਅਤੇ ਸਾਰੀ ਰੀਪੋਰਟ ਮਹਾਰਾਜਾ ਰਣਜੀਤ ਸਿੰਘ ਨੂੰ ਭੇਜ ਦਿੱਤੀ। ਮਹਾਰਾਜਾ ਸਾਹਿਬ ਇਸ ਵੇਲੇ ਕਸ਼ਮੀਰ ਦੀ ਫਤਿਹ ਵਿਚ ਰੁੱਝੇ ਹੋਏ ਸਨ। ੧੮੨੦ ਈ: ਦੇ ਅਰੰਭ ਵਿਚ ਉਨ੍ਹਾਂ ਨੇ ਸਰਦਾਰਨੀ ਸਦਾ ਕੌਰ, ਸਰਦਾਰ ਸ਼ਾਮ ਸਿੰਘ ਅਟਾਰੀਵਾਲਾ, ਸ਼ਹਿਜ਼ਾਦਾ ਸ਼ੇਰ ਸਿੰਘ ਅਤੇ ਦੀਵਾਨ ਰਾਮ ਦਿਆਲ ਦੀ ਅਗਵਾਈ ਵਿਚ ੬੦੦੦ ਫੌਜ ਹਜਾਰੇ ਦੀ ਸੋਧਾਈ ਲਈ ਭੇਜੀ। ਉਨ੍ਹਾਂ ਨੇ ਹਜਾਰੇ ਨੂੰ ਫਤਿਹ ਤਾਂ ਕਰ ਲਿਆ ਪਰ ਇਸ ਜੰਗ ਵਿਚ ਦੀਵਾਨ ਰਾਮ ਦਿਆਲ ਮਾਰਿਆ ਗਿਆ। ਇਸ ਵੇਲੇ ਸ. ਅਮਰ ਸਿੰਘ ਮਜੀਠੀਆ ਨੂੰ ਇੱਥੋਂ ਦਾ ਨਾਜ਼ਮ ਲਾ ਦਿੱਤਾ ਗਿਆ। ੧੮੨੨ ਈ: ਵਿਚ ਸਰਦਾਰ ਅਮਰ ਸਿੰਘ ਜਦੋਂ ਵਾਪਸ ਆ ਰਿਹਾ ਸੀ ਤਾਂ ਸਮੁੰਦਰ-ਨਦੀ-ਨਾਲੇ ਦੇ ਕੋਲ ਪਾਣੀ ਪੀਣ ਲੱਗੇ ਤਾਂ ਉੱਥੇ ਲੁਕੇ ਪਠਾਨਾਂ ਨੇ ਗਾਰਦ ਦੇ ਅੰਤਲੇ ਜਵਾਨਾਂ ਉੱਤੇ ਗੋਲੀਆਂ ਚਲਾ ਦਿੱਤੀਆਂ। ਸਰਦਾਰ ਅਮਰ ਸਿੰਘ ਇਨ੍ਹਾਂ ਨੂੰ ਫੜਨ ਲਈ ਪਿੱਛੇ ਮੁੜੇ। ਇਕ ਕਰਾਲ ਨੇ ਉਨ੍ਹਾਂ ਦੀ ਵੱਖੀ ਵਿਚ ਖੰਜਰ ਮਾਰਿਆ। ਇਸ ਨਾਲ ਉਹ ਚੜ੍ਹਾਈ ਕਰ ਗਏ। ਇਹ ਖਬਰ ਜਦੋਂ ਮਹਾਰਾਜਾ ਸਾਹਿਬ ਨੂੰ ਮਿਲੀ ਤਾਂ ਉਨ੍ਹਾਂ ਬਹੁਤ ਦੁੱਖ ਮਨਾਇਆ। ਉਨ੍ਹਾਂ ਨੇ ਹੁਣ ਸਰਦਾਰ ਹਰੀ ਸਿੰਘ ਨਲੂਏ ਨੂੰ

*(ਬਾਕੀ ਸਫ਼ਾ ੬੮ 'ਤੇ)*

*ਸਿੱਖ ਇਤਿਹਾਸ ਦੇ ਪੰਨਿਆਂ ਵਿੱਚੋਂ :*

# ਹਮ ਤੋ ਲਰ ਮਰਹੈ ਯਹਿ ਠਾਇ

*-ਸ. ਜਸਵੰਤ ਸਿੰਘ 'ਅਜੀਤ'**

ਅਬਦੁੱਸਮੱਦ ਖਾਨ ਵੱਲੋਂ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੇ ਕੀਤੇ ਜਾ ਰਹੇ ਅਥਾਹ ਯਤਨਾਂ ਅਤੇ ਅਸਹਿ ਤੇ ਅਕਹਿ ਜ਼ੁਲਮਾਂ ਦੇ ਬਾਵਜੂਦ ਸਿੱਖ-ਸ਼ਕਤੀ ਘਟਣ ਦਾ ਨਾਂ ਨਹੀਂ ਸੀ ਲੈ ਰਹੀ। ਜਿਸ ਨੂੰ ਅਬਦੁੱਸਮੱਦ ਖਾਨ ਦੀ ਅਸਫਲਤਾ ਮੰਨਦਿਆਂ ਉਸ ਨੂੰ ਮੁਲਤਾਨ ਬਦਲ ਕੇ, ਉਸ ਦੀ ਥਾਂ ਉਸ ਦੇ ਨੌਜਵਾਨ ਅਤੇ ਜੋਸ਼ੀਲੇ ਪੁੱਤਰ ਜ਼ਕਰੀਆ ਖਾਨ ਨੂੰ ਲਾਹੌਰ ਦਾ ਸੂਬਾ ਥਾਪ ਦਿੱਤਾ ਗਿਆ। ਉਸ ਨੂੰ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟਾ ਦੇਣ ਦੀ ਕੇਵਲ ਹਦਾਇਤ ਹੀ ਨਹੀਂ ਦਿੱਤੀ ਗਈ, ਸਗੋਂ ਉਸ ਨੂੰ ਇਸ ਦੇ ਲਈ ਹਰ ਤਰੀਕਾ ਵਰਤਣ ਦੇ ਅਧਿਕਾਰ ਵੀ ਦਿੱਤੇ ਗਏ। ਇਸ ਦੇ ਨਾਲ ਹੀ ਉਸ ਨੂੰ ਇਹ ਭਰੋਸਾ ਵੀ ਦੁਆਇਆ ਗਿਆ ਕਿ ਇਸ ਉਦੇਸ਼ ਲਈ, ਉਸ ਨੂੰ ਦਿੱਲੀ ਤੋਂ ਜਿਹੋ ਜਿਹੀ ਸਹਾਇਤਾ ਦੀ ਲੋੜ ਹੋਵੇਗੀ, ਉਹ ਬਿਨਾਂ ਸੰਕੋਚ ਦਿੱਤੀ ਜਾਵੇਗੀ।

ਲਾਹੌਰ ਦੇ ਸੂਬੇ ਵਜੋਂ ਆਪਣੀਆਂ ਜ਼ਿਮੇਂਦਾਰੀਆਂ ਸੰਭਾਲਦਿਆਂ ਹੀ ਜ਼ਕਰੀਆ ਖਾਨ ਨੇ ਆਪਣਾ ਦਬਦਬਾ ਕਾਇਮ ਕਰਨ ਲਈ ਸਿੱਖਾਂ ਉੱਤੇ ਅਬਦੁੱਸਮੱਦ ਖਾਨ ਨਾਲੋਂ ਕਿਤੇ ਵੱਧ ਅਸਹਿ ਤੇ ਅਕਹਿ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਸਿੱਖਾਂ ਦਾ ਸ਼ਿਕਾਰ ਕਰਨ ਲਈ ਪੰਜਾਬ ਦੇ ਕੋਨੇ-ਕੋਨੇ ਵਿਚ ਫੌਜੀ ਟੁਕੜੀਆਂ ਤੈਨਾਤ ਕਰ ਦਿੱਤੀਆਂ ਗਈਆਂ। ਸ਼ਹਿਰਾਂ, ਪਿੰਡਾਂ ਅਤੇ ਜੰਗਲਾਂ ਵਿੱਚੋਂ ਸਿੱਖਾਂ ਨੂੰ ਫੜ-ਫੜ ਕੇ ਲਾਹੌਰ ਲਿਆਂਦਾ ਜਾਂਦਾ ਅਤੇ ਉਨ੍ਹਾਂ ਨੂੰ ਵੱਖ-ਵੱਖ ਤਰੀਕਿਆਂ ਨਾਲ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਜਾਂਦਾ।

ਇਸ ਸਥਿਤੀ ਦਾ ਵਰਣਨ ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਨੇ 'ਸਿੱਖ ਇਤਿਹਾਸ' ਵਿਚ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ: '...ਉਨ੍ਹਾਂ (ਸਿੱਖਾਂ) ਨੂੰ ਵੱਖ-ਵੱਖ ਤਰੀਕਿਆਂ ਨਾਲ ਤਸੀਹੇ ਦਿੱਤੇ ਜਾਂਦੇ ਅਤੇ ਲਾਹੌਰ ਦੇ ਦਿੱਲੀ ਗੇਟ ਤੋਂ ਬਾਹਰ ਨਖਾਸ ਦੇ ਅਸਥਾਨ 'ਤੇ ਲੋਕਾਂ ਸਾਹਮਣੇ ਉਨ੍ਹਾਂ ਦੀਆਂ ਧੌਣਾ ਕੱਟ ਦਿੱਤੀਆਂ ਜਾਂਦੀਆਂ। ਬਾਕੀ ਦਿਆਂ ਨੂੰ ਭੈ-ਭੀਤ ਕਰਨ ਲਈ ਕਤਲ ਹੋਏ ਸਿੱਖਾਂ ਦੇ ਸਿਰਾਂ ਨੂੰ ਇਕੱਠਿਆਂ ਕਰ ਕੇ ਮੀਨਾਰ ਬਣਾਏ ਜਾਂਦੇ, ਜਿਨ੍ਹਾਂ ਨੂੰ ਸਿੱਖ 'ਸ਼ਹੀਦ ਗੰਜ' ਕਹਿੰਦੇ ਹਨ...'।

ਜ਼ਕਰੀਆ ਖਾਨ ਵੱਲੋਂ ਸਿੱਖਾਂ ਦੇ ਸ਼ਿਕਾਰ ਦੀ ਸ਼ੁਰੂ ਕੀਤੀ ਗਈ ਇਸ ਮੁਹਿੰਮ ਕਾਰਨ ਸਿੱਖਾਂ ਨੂੰ ਮੁੜ ਜੰਗਲਾਂ ਵਿਚ ਜਾ ਆਪਣੇ ਡੇਰੇ ਲਾਉਣ 'ਤੇ ਮਜ਼ਬੂਰ ਹੋਣਾ ਪੈ ਗਿਆ। ਸਿੱਖਾਂ ਦਾ ਮੁੱਖ ਡੇਰਾ ਲੱਖੀ ਜੰਗਲ ਵਿਖੇ ਸੀ। ਉੱਥੋਂ ਦੇ ਸਿੱਖੀ ਜੀਵਨ ਦਾ ਵਰਣਨ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਆਉਂਦਾ ਹੈ: '...ਕੋਊ ਸਿੰਘਨ

*# 64-C,U&V/B, Shalimar Bagh, DELHI-110088, Mo:+919868917731*

ਚਾਪੀ ਕਰੈ, ਕੋਊ ਚੌਰ ਝਲਾਇ, ਕੋਈ ਪਾਣੀ ਲਿਆਵਹਿ ਦੂਰ ਤੇ, ਬੈਠ ਇਸ਼ਨਾਨ ਕਰਾਹਿ। ਕੋਈ ਸਿੰਘ ਖੜ ਦਾਤਨ ਕਰਾਹਿੰ। ਕੋਈ ਸਿੰਘ ਖੜ ਕਛ ਬੰਨ੍ਹਾਹਿੰ। ਕਿਸੈ ਸ਼ਰੀਕੈ ਕਰੈ ਕੋਊ ਨਾਂਹਿ, ਦੌੜ ਦੌੜ ਟਹਲ ਕਮਾਹਿੰ'।

(ਅਰਥਾਤ ਇਸ ਸੰਕਟ ਦੇ ਸਮੇਂ ਸਿੱਖਾਂ ਵਿਚ ਇਕ-ਦੂਜੇ ਪ੍ਰਤੀ ਅਜਿਹੀ ਸਾਂਝ ਤੇ ਹਮਦਰਦੀ ਦੀ ਭਾਵਨਾ ਪੈਦਾ ਹੋ ਗਈ ਕਿ ਉਨ੍ਹਾਂ ਆਪਣੇ-ਆਪ ਨੂੰ ਇਕ-ਦੂਜੇ ਦੀ ਸੇਵਾ ਪ੍ਰਤੀ ਸਮਰਪਿਤ ਕਰ ਦਿੱਤਾ। ਜਿਸ ਨਾਲ ਲੱਖੀ ਜੰਗਲ ਵਿਚ ਅਜਿਹਾ ਵਾਤਾਵਰਨ ਬਣ ਗਿਆ ਕਿ ਸਿੰਘਾਂ ਵਿੱਚੋਂ ਕੋਈ ਸਿੰਘਾਂ ਦੀ ਮੁੱਠੀ-ਚਾਪੀ ਕਰਦਾ (ਲੱਤਾਂ-ਪੈਰ ਦਬਾਂਦਾ), ਕੋਈ ਚਵਰ (ਪੱਖਾ) ਝੁਲਾਂਦਾ, ਕੋਈ ਦੂਰੋਂ ਪਾਣੀ ਲਿਆ ਇਸ਼ਨਾਨ ਕਰਵਾਉਂਦਾ ਅਤੇ ਕੋਈ ਕੋਲ ਖੜੋ ਦਾਤਨ ਕਰਵਾਉਂਦਾ। ਕੋਈ ਕਿਸੇ ਨਾਲ ਸ਼ਰੀਕਾ ਨਹੀਂ ਸੀ ਕਰਦਾ, ਹਰ ਕੋਈ ਦੌੜ-ਦੌੜ ਕੇ ਸੇਵਾ ਕਰਨ ਵਿਚ ਖੁਸ਼ੀ ਮਹਿਸੂਸ ਕਰਦਾ ਸੀ।)

ਪ੍ਰਾਚੀਨ 'ਪੰਥ ਪ੍ਰਕਾਸ਼' ਦੇ ਉਪਰੋਕਤ ਵਰਣਨ ਤੋਂ ਸਪਸ਼ਟ ਹੁੰਦਾ ਹੈ ਕਿ ਸੰਕਟ ਨੇ ਸਾਰੇ ਸਿੱਖਾਂ ਨੂੰ ਇਕ-ਦੂਜੇ ਪ੍ਰਤੀ ਸਮਰਪਿਤ ਕਰ ਦਿੱਤਾ ਸੀ ਅਤੇ ਉਨ੍ਹਾਂ ਵਿਚ ਆਪਸੀ ਪਿਆਰ ਇਤਨਾ ਵਧ ਗਿਆ ਕਿ ਉਹ ਇਕ-ਦੂਜੇ ਦੇ ਕੰਮ ਆਉਣਾ ਆਪਣਾ ਮੁੱਖ ਫਰਜ਼ ਸਮਝਣ ਲੱਗ ਪਏ ਅਤੇ ਅਜਿਹਾ ਕਰਨ ਵਿਚ ਉਨ੍ਹਾਂ ਨੂੰ ਅਨੰਦ ਆਉਂਦਾ।

ਦੂਜੇ ਪਾਸੇ ਸਰਕਾਰੀ ਜ਼ੁਲਮਾਂ ਦਾ ਸ਼ਿਕਾਰ ਹੁੰਦੇ ਸਿੱਖਾਂ ਨੂੰ ਵੇਖ ਕੇ, ਆਮ ਲੋਕੀਂ ਉਨ੍ਹਾਂ ਪ੍ਰਤੀ ਹਮਦਰਦੀ ਰੱਖਣ ਲੱਗ ਪਏ। ਇਨ੍ਹਾਂ ਆਮ ਲੋਕਾਂ ਵਿਚ ਹਿੰਦੂ ਵੀ ਸਨ ਅਤੇ ਮੁਸਲਮਾਨ ਵੀ। ਅਹਿਮਦ ਸ਼ਾਹ ਬਟਾਲਵੀ 'ਜ਼ਿਕਰ-ਇ-ਗੁਰੂਆਂ' ਵਿਚ ਇਸ ਸਮੇਂ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ '...ਲੋਕੀਂ, ਉਨ੍ਹਾਂ ਨੂੰ ਖਾਣ-ਪੀਣ ਦੀ ਸਮੱਗਰੀ ਪਹੁੰਚਾ ਕੇ, ਦੋ-ਦੋ ਜਾਂ ਤਿੰਨ-ਤਿੰਨ ਦੀਆਂ ਟੋਲੀਆਂ ਵਿਚ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਰੱਖ ਕੇ, ਉਨ੍ਹਾਂ ਦੀ ਮਦਦ ਕਰਦੇ ਸਨ। ਸਿੱਖਾਂ ਉੱਤੇ ਕੀਤੀਆਂ ਜਾ ਰਹੀਆਂ ਸਖਤੀਆਂ ਨੇ ਦੂਜਿਆਂ ਦਾ ਹੌਂਸਲਾ ਤੋੜਨ ਦੀ ਬਜਾਏ, ਉਨ੍ਹਾਂ ਦੇ ਦਿਲ ਵਿਚ ਕਸ਼ਟ ਸਹਿ ਰਹੇ ਸਿੱਖਾਂ ਪ੍ਰਤੀ ਹਮਦਰਦੀ ਪੈਦਾ ਕਰ ਦਿੱਤੀ'।

ਦੁੱਖਾਂ-ਤਕਲੀਫਾਂ ਦਾ ਸ਼ਿਕਾਰ ਹੁੰਦਿਆਂ ਅਤੇ ਜੰਗਲਾਂ-ਬੇਲਿਆਂ ਵਿਚ ਛੁਪ ਕੇ ਜਾਨਾਂ ਬਚਾਈ ਫਿਰਦਿਆਂ ਵੀ ਉਨ੍ਹਾਂ ਦੇ ਆਚਰਣ ਵਿਚ ਕੋਈ ਕਮਜ਼ੋਰੀ ਨਹੀਂ ਸੀ ਆਈ। ਉਹ ਪਹਿਲਾਂ ਵਾਂਗ ਹੀ ਜਾਨਾਂ ਹਥੇਲੀ ਤੇ ਰੱਖੀ ਜ਼ੁਲਮ ਦੇ ਵਿਰੁੱਧ ਜੂਝਦਿਆਂ ਆਪਣੀ ਪੂਰੀ ਸ਼ਕਤੀ ਲਗਾ ਦਿੰਦੇ। ਅਜਿਹੀ ਸੰਕਟਮਈ ਸਥਿਤੀ ਵਿਚ ਵਿਚਰਦਿਆਂ ਹੋਇਆਂ ਵੀ ਉਨ੍ਹਾਂ ਕਦੀ ਕਿਸੇ ਬੇਗੁਨਾਹ ਉੱਤੇ ਜ਼ੁਲਮ ਨਹੀਂ ਕੀਤਾ ਅਤੇ ਨਾ ਹੀ ਕਿਸੇ ਨੂੰ ਸਤਾਇਆ। ਉਨ੍ਹਾਂ ਦਾ ਨਿਸ਼ਾਨਾ ਸਦਾ ਹੀ ਜ਼ਾਲਮ ਸਰਕਾਰ, ਉਸ ਦਾ ਖ਼ਜ਼ਾਨਾ ਅਤੇ ਉਸ ਦੇ ਸਾਥੀ ਹੀ ਹੁੰਦੇ ਸਨ। ਸਿੱਖਾਂ ਦੇ ਇਸ ਵਤੀਰੇ ਨੂੰ 'ਲੁੱਟ-ਖਸੁੱਟ ਦਾ ਨਾਂ ਦੇ ਕੇ ਉਨ੍ਹਾਂ ਨੂੰ ਬਦਨਾਮ ਕਰਨ ਦਾ ਯਤਨ ਕੀਤਾ। ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ 'ਸਿੱਖ ਇਤਿਹਾਸ' ਵਿਚ ਇਸ ਸਥਿਤੀ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ:

'ਯੁੱਧ ਵਿਚ ਅਜਿਹੀਆਂ ਗੱਲਾਂ ਤੋਂ ਬਚਿਆ ਨਹੀਂ ਜਾ ਸਕਦਾ, ਵਿਸ਼ੇਸ਼ ਕਰਕੇ ਅਜਿਹੀ ਲੜਾਈ ਵਿਚ, ਜਿੱਥੇ ਇਕ ਧਿਰ ਨੂੰ ਇਨਸਾਨੀ ਹੱਕਾਂ ਤੋਂ ਵੰਚਿਤ ਰੱਖਿਆ ਗਿਆ ਹੋਵੇ। ਸਿੱਖ ਇਤਿਹਾਸਕਾਰ ਉਨ੍ਹਾਂ ਹਾਲਾਤਾਂ ਦਾ ਵੇਰਵਾ ਦਿੰਦੇ ਹਨ, ਜਿਨ੍ਹਾਂ ਵਿਚ ਸਿੱਖਾਂ ਨੂੰ ਆਪਣੀ ਹੋਂਦ ਦੀ ਰੱਖਿਆ ਲਈ ਸੰਘਰਸ਼ ਕਰਨਾ ਪੈ ਰਿਹਾ ਸੀ'। ਇਸੇ ਤਰ੍ਹਾਂ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ: '...ਆਮ ਤੌਰ 'ਤੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਨਹੀਂ ਸੀ ਛੇੜਿਆ ਜਾਂਦਾ। ਜੇ ਗਲਤੀ ਨਾਲ ਕਿਸੇ ਅਜਿਹੇ ਵਿਅਕਤੀ ਦਾ ਮਾਲ ਚੁੱਕ ਲਿਆ ਜਾਂਦਾ ਸੀ ਤਾਂ ਪਤਾ ਲੱਗਣ 'ਤੇ ਉਹ ਮਾਲ ਪੂਰੇ ਦਾ ਪੂਰਾ ਮੋੜ ਦਿੱਤਾ ਜਾਂਦਾ ਸੀ'।

ਪ੍ਰਿੰ. ਸਤਿਬੀਰ ਸਿੰਘ ਨੇ ਇਸ ਸਬੰਧ ਵਿਚ ਪੁਸਤਕ 'ਸਾਡਾ ਇਤਿਹਾਸ' ਵਿਚ ਇਕ ਉਦਾਹਰਣ ਦਿੱਤੀ ਹੈ। ਜਿਸ ਅਨੁਸਾਰ ਸਿਆਲਕੋਟ ਦੇ ਸੇਠ ਪ੍ਰਤਾਪ ਚੰਦ ਦਾ ਟਾਂਡਾ ਹਰਿਗੋਬਿੰਦਪੁਰ ਉਤਰਿਆ ਸੀ। ਸਿੰਘਾਂ ਨੇ ਸੁਣਦਿਆਂ ਹੀ ਜਾ ਕਬਜ਼ਾ ਕੀਤਾ। ਜਦੋਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਇਹ ਤਾਂ ਵਪਾਰੀ ਸੀ। ਇਸ ਨਾਲ ਸਰਕਾਰ ਦਾ ਕੋਈ ਸੰਬੰਧ ਨਹੀਂ ਤਾਂ ਉਨ੍ਹਾਂ ਇੰਨ-ਬਿੰਨ ਜਾ ਕੇ ਵਾਪਸ ਮੋੜ ਦਿੱਤਾ।

ਇਸ ਸੰਕਟਪੂਰਨ ਸਮੇਂ ਵਿਚ ਸ੍ਰੀ ਅੰਮ੍ਰਿਤਸਰ ਜ਼ਿਲੇ ਵਿਚਲੇ 'ਵਾਂ' ਪਿੰਡ ਦਾ ਸ. ਤਾਰਾ ਸਿੰਘ ਸਿੱਖਾਂ ਦੀ ਬੜੀ ਨਿਡਰਤਾ ਨਾਲ ਮਦਦ ਕਰ ਰਿਹਾ ਸੀ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਕਈ ਮੁਹਿੰਮਾਂ ਵਿਚ ਹਿੱਸਾ ਲਿਆ ਸੀ ਅਤੇ ਆਪਣੀ ਦਲੇਰੀ ਤੇ ਨਿਡਰਤਾ ਕਾਰਨ ਸਨਮਾਨ ਤੇ ਸਤਿਕਾਰ ਪ੍ਰਾਪਤ ਕੀਤਾ ਸੀ। ਉਹ ਬੜਾ ਦਲੇਰ ਅਤੇ ਧਾਰਮਿਕ ਵਿਚਾਰਾਂ ਵਾਲਾ ਵਿਅਕਤੀ ਸੀ। ਸਿੱਖਾਂ ਵਿਚ ਹੀ ਨਹੀਂ, ਸਗੋਂ ਉਸ ਨੂੰ ਇਲਾਕੇ ਦੇ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਵੀ ਬੜਾ ਮਾਣ ਤੇ ਸਤਿਕਾਰ ਪ੍ਰਾਪਤ ਸੀ।

ਨੁਸ਼ਹਿਰੇ ਦੇ ਚੌਧਰੀ ਸਾਹਿਬ ਰਾਏ ਨੇ ਪੱਟੀ ਦੇ ਫੌਜਦਾਰ ਜ਼ਾਫਰ ਬੇਗ ਪਾਸ ਸ਼ਿਕਾਇਤ ਕੀਤੀ ਕਿ ਪਿੰਡ 'ਵਾਂ' ਦਾ ਤਾਰਾ ਸਿੰਘ ਸਿੱਖਾਂ ਦੀ ਮਦਦ ਕਰਦਾ ਹੈ। ਸਾਹਿਬ ਰਾਏ ਦੀਆਂ ਗੱਲਾਂ ਵਿਚ ਆ ਕੇ ਜ਼ਾਫਰ ਬੇਗ ਨੇ ਸ. ਤਾਰਾ ਸਿੰਘ ਵਿਰੁੱਧ ਫੌਜ ਚੜ੍ਹਾ ਦਿੱਤੀ। ਜਿਸ ਨੂੰ ਰਸਤੇ ਵਿਚ ਹੀ ਸਰਦਾਰ ਬਘੇਲ ਸਿੰਘ ਅਤੇ ਉਸ ਦੇ ਸਾਥੀਆਂ ਨੇ ਘੇਰ ਲਿਆ ਅਤੇ ਅਜਿਹੀ ਮਾਰ ਮਾਰੀ ਕਿ ਫੌਜ ਨੇ ਭੱਜਦੇ ਹੋਏ ਪਿੱਛੇ ਵੱਲ ਨੂੰ ਮੁੜ ਕੇ ਵੀ ਨਹੀਂ ਦੇਖਿਆ। ਇਸ ਮੁੱਠ-ਭੇੜ ਵਿਚ ਜ਼ਾਫਰ ਬੇਗ ਦਾ ਭਤੀਜਾ ਮਾਰਿਆ ਗਿਆ। ਜ਼ਾਫਰ ਬੇਗ ਨੇ ਆਪਣੀ ਫੌਜ ਦੀ ਜਦੋਂ ਇਹ ਹਾਲਤ ਦੇਖੀ ਤਾਂ ਉਸ ਨੇ ਲਾਹੌਰ ਦੇ ਸੂਬੇ ਜ਼ਕਰੀਆ ਖਾਨ ਪਾਸੋਂ ਮਦਦ ਦੀ ਮੰਗ ਕੀਤੀ। ਉਸ ਨੇ ਆਪਣੇ ਨਾਇਬ ਮੋਮਨ ਖਾਨ ਦੀ ਅਗਵਾਈ ਵਿਚ ੨੨੦੦ ਘੋੜ ਸਵਾਰ, ੪੦ ਬੰਦੂਕਚੀ, ੫ ਹਾਥੀ ਅਤੇ ੪ ਰਹਿਕਲੇ ਸ. ਤਾਰਾ ਸਿੰਘ ਵਿਰੁੱਧ ਭੇਜੇ।

ਉੱਧਰ ਸ. ਤਾਰਾ ਸਿੰਘ ਕੋਲ ਕੇਵਲ ੨੨ ਸਿੰਘ ਸਨ। ਇਲਾਕੇ ਦੇ ਹਿੰਦੂਆਂ-ਮੁਸਲਮਾਨਾਂ ਨੂੰ ਜਦ ਜ਼ਕਰੀਆ ਖਾਨ ਵੱਲੋਂ ਫੌਜ ਚੜ੍ਹਾਏ ਜਾਣ ਦਾ ਪਤਾ ਲੱਗਾ ਤਾਂ ਉਨ੍ਹਾਂ

ਸ. ਤਾਰਾ ਸਿੰਘ ਨੂੰ ਸਲਾਹ ਦਿੱਤੀ ਕਿ ਉਹ ਵੇਲਾ ਟਪਾਉਣ ਲਈ ਇਧਰ-ਉੱਧਰ ਹੋ ਜਾਣ। ਜਦੋਂ ਫੌਜ ਹਾਰ-ਹੁਟ ਮੁੜ ਜਾਏਗੀ ਤਾਂ ਉਹ ਵਾਪਸ ਆ ਜਾਣ। ਪ੍ਰੰਤੂ ਸ. ਤਾਰਾ ਸਿੰਘ ਨੇ ਇਸ ਸਲਾਹ ਨੂੰ ਸਵੀਕਾਰ ਨਾ ਕੀਤਾ। 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਕਰਤਾ ਨੇ ਇਸ ਸਮੇਂ ਦਾ ਜ਼ਿਕਰ ਇਉਂ ਕੀਤਾ ਹੈ: 'ਮੁਖ ਤਾਰਾ ਸਿੰਘ ਲਾਲੀ ਆਈ, ਹਮ ਆਪ ਚਹੈਂ ਤੁਰਕਨ ਸਿਰ ਲਾਈ। ਹਮ ਤੌ ਲਰ ਮਰਿ ਹੈਂ ਯਹਿ ਠਾਇ, ਨਹਿਂ ਨਠਿ ਕੈ ਕਿਤ ਔਰਹਿ ਜਾਇ'। ਇਸ ਅਸਮਾਨਤਾ ਦੀ ਲੜਾਈ ਵਿਚ ਬਾਈ ਦੇ ਬਾਈ ਸਿੰਘ ਆਪਣੀਆਂ ਜਾਨਾਂ ਹੂਲ ਕੇ ਲੜੇ ਅਤੇ ਲੜਦੇ-ਲੜਦੇ ਸ਼ਹੀਦੀ ਜਾਮ ਪੀ ਗਏ।

ਸ. ਤਾਰਾ ਸਿੰਘ ਅਤੇ ਦੂਜੇ ਸਿੰਘਾਂ ਦੀ ਸ਼ਹੀਦੀ ਦੀ ਖ਼ਬਰ ਜਦੋਂ ਵੱਖ-ਵੱਖ ਥਾਵਾਂ 'ਤੇ ਸਿਰ ਛੁਪਾਈ ਬੈਠੇ ਸਿੰਘਾਂ ਪਾਸ ਪੁੱਜੀ ਤਾਂ ਉਹ ਰੋਹ ਵਿਚ ਆ ਗਏ। ਆਪਣੀਆਂ ਜਾਨਾਂ ਦੀ ਪਰਵਾਹ ਕੀਤੇ ਬਿਨਾਂ, ਉਹ ਦੁਸ਼ਮਣ ਦੇ ਕਾਫਲਿਆਂ ਅਤੇ ਖਜ਼ਾਨਿਆਂ ਉੱਤੇ ਟੁੱਟ ਪਏ। ਜਦੋਂ ਵੀ ਉਨ੍ਹਾਂ ਨੂੰ ਪਤਾ ਲੱਗਦਾ ਕਿ ਕਿਸੇ ਥਾਂ ਤੋਂ ਮਾਲੀਆ ਉਗਰਾਹ ਕੇ ਲਾਹੌਰ ਲਿਜਾਇਆ ਜਾ ਰਿਹਾ ਹੈ, ਉਹ ਰਸਤੇ ਵਿਚ ਹੀ ਉਸ ਨੂੰ ਲੁੱਟ ਲੈਂਦੇ। ਫੌਜੀਆਂ ਦੀ ਬਹੁ-ਗਿਣਤੀ ਵੀ ਉਨ੍ਹਾਂ ਦੇ ਹੌਂਸਲੇ ਨੂੰ ਢਾਹ ਨਾ ਲਾ ਸਕਦੀ। ਉਹ ਅਚਾਨਕ ਛਾਪਾ ਮਾਰਦੇ ਤੇ ਸਰਕਾਰੀ ਖਜ਼ਾਨਾ ਲੁੱਟ, ਪਲ ਭਰ ਵਿਚ ਹੀ ਅੱਖਾਂ ਤੋਂ ਓਹਲੇ ਹੋ ਜਾਂਦੇ। ਇਸ ਤਰ੍ਹਾਂ ਕਈ ਵਰ੍ਹੇ ਉਨ੍ਹਾਂ ਮਾਲੀਆ ਲਾਹੌਰ ਖਜ਼ਾਨੇ ਵਿਚ ਨਾ ਪੁੱਜਣ ਦਿੱਤਾ ਅਤੇ ਨਾ ਹੀ ਉਹ ਆਪ ਸ਼ਾਹੀ ਫੌਜ ਦੇ ਹੱਥ ਆਏ।

ਪ੍ਰਿੰ. ਸਤਿਬੀਰ ਸਿੰਘ ਇਸ ਸਥਿਤੀ ਦਾ ਜ਼ਿਕਰ ਕਰਦਿਆਂ ਲਿਖਦੇ ਹਨ, ਕਿ "ਜੇ ਕੋਸ਼ਿਸ਼ ਕਰ ਕੇ ਸ਼ਾਹੀ ਫੌਜਾਂ ਸਿੱਖਾਂ ਦੇ ਟਿਕਾਣਿਆਂ ਤੇ ਪੁੱਜ ਵੀ ਜਾਂਦੀਆਂ ਤਾਂ ਉਹ ਝਾੜਾਂ ਵਿਚ ਛੁਪੇ ਸਿੱਖਾਂ ਤਕ ਪੁੱਜਣ ਲਈ ਝਾੜਾਂ ਵਿਚ ਉਤਰਨ ਤੋਂ ਕਤਰਾਂਦੀਆਂ। ਉੱਧਰ ਸਿੱਖ ਝਾੜਾਂ ਵਿਚ ਖੜੇ-ਖੜੇ ਹੀ ਸਾਰੀ ਰਾਤ ਗੁਜ਼ਾਰ ਦਿੰਦੇ। ਇਸੇ ਸਥਿਤੀ ਦਾ ਜ਼ਿਕਰ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਨ੍ਹਾਂ ਸ਼ਬਦਾਂ ਰਾਹੀਂ ਕੀਤਾ ਗਿਆ ਹੈ: ਸਿੰਘਨ ਪੈ ਗੜ ਨਹਿਂ ਹੁਤੋ, ਜਿਤ ਕੀ ਓਟ ਲੜਾਹਿਂ। ਉਠ ਨਠ ਰੋਹੀ ਮਧ ਛਿਪਹਿ, ਕਿ ਖੂਹਨ ਖੱਡਨ ਮਾਂਹਿ।

ਇਸ ਸਥਿਤੀ ਵਿਚ ਹਾੜ-ਹੁਟ ਕੇ ਜ਼ਕਰੀਆ ਖਾਨ ਵੱਲੋਂ ਸਿੱਖਾਂ ਨੂੰ ਘੇਰਨ ਅਤੇ ਘੇਰ-ਘੇਰ ਕੇ ਉਨ੍ਹਾਂ ਨੂੰ ਮਾਰਨ ਲਈ ਫੌਜੀ ਟੁਕੜੀਆਂ ਚਹੁੰ ਪਾਸੇ ਭੇਜੀਆਂ ਗਈਆਂ। ਸਿੱਖ ਉਸ ਸਮੇਂ ਰਾਵੀ ਦੇ ਕੰਢੇ ਵਾਲੀ ਇਕ ਹਵੇਲੀ ਵਿਚ ਸਨ। ਉੱਥੋਂ ਉਹ ਕਿਸੇ ਤਰ੍ਹਾਂ ਕਰਤਾਰਪੁਰ ਦੇ ਪਿੰਡ ਪੁੱਜ ਲੁਕ ਗਏ। ਜ਼ਕਰੀਆ ਖਾਨ ਦੀਆਂ ਭੇਜੀਆਂ ਫੌਜੀ ਟੁਕੜੀਆਂ ਨੇ ਉਨ੍ਹਾਂ ਦੇ ਛੁੱਪਣ ਟਿਕਾਣਿਆਂ ਤੇ ਪੁੱਜ ਉਨ੍ਹਾਂ ਨੂੰ ਘੇਰੇ ਵਿਚ ਲੈ ਲਿਆ। ਅੰਦਰ ਖਾਣ-ਪੀਣ ਦਾ ਸਮਾਨ ਖਤਮ ਹੋ ਗਿਆ। ਸਿੱਖ ਕਿਸੇ ਤਰ੍ਹਾਂ ਉੱਥੋਂ ਨਿਕਲ ਜਾਣਾ ਚਾਹੁੰਦੇ ਸਨ। ਪਰ ਬਾਹਰ ਫੌਜੀ ਘੇਰਾ ਹੋਣ ਕਾਰਨ ਉਨ੍ਹਾਂ ਦਾ ਨਿਕਲਣਾ ਸੰਭਵ

*(ਬਾਕੀ ਸਫ਼ਾ ੭੪ 'ਤੇ)*

# ਛੋਟਾ ਘੱਲੂਘਾਰਾ ਵਾਪਰਨ ਦੇ ਕਾਰਨ

*-ਸ. ਜਸਪਾਲ ਸਿੰਘ ਢੱਡੇ**

ਪਹਿਲੀ ਜੁਲਾਈ ੧੭੪੫ ਨੂੰ ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਯਹੀਆ ਖਾਨ ਲਾਹੌਰ ਦਾ ਸੂਬੇਦਾਰ ਬਣਿਆ। ਯਹੀਆ ਖਾਨ ਵੀ ਆਪਣੇ ਪਿਤਾ ਵਾਂਗ ਬਹੁਤ ਹੀ ਜ਼ਾਲਮ ਆਦਮੀ ਸੀ। ਉਸ ਨੇ ਲਖਪਤ ਰਾਏ ਨੂੰ ਆਪਣਾ ਦੀਵਾਨ ਨਿਯੁਕਤ ਕਰ ਦਿੱਤਾ ਜੋ ਸਿੱਖਾਂ ਦਾ ਸਖਤ ਵਿਰੋਧੀ ਸੀ। ਦੀਵਾਨ ਲਖਪਤ ਰਾਏ ਦਾ ਵੱਡਾ ਭਰਾ ਜਸਪਤ ਰਾਏ ਐਮਨਾਬਾਦ ਦਾ ਹਾਕਮ ਸੀ। ਉਸ ਸਮੇਂ ਸਿੰਘਾਂ ਦਾ ਇਕ ਜਥਾ ਐਮਨਾਬਾਦ ਦੇ ਕੋਲ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨਾਂ ਲਈ ਆਇਆ। ਦੀਵਾਨ ਲਖਪਤ ਰਾਏ ਨੂੰ ਜਦੋਂ ਸਿੰਘਾਂ ਦੇ ਇੱਥੇ ਪਹੁੰਚਣ ਦੀ ਖਬਰ ਮਿਲੀ ਤਾਂ ਉਸ ਨੇ ਜਸਪਤ ਰਾਏ ਨੂੰ ਹੁਕਮ ਕੀਤਾ ਕੇ ਇਨ੍ਹਾਂ ਨੂੰ ਤੁਰੰਤ ਗ੍ਰਿਫਤਾਰ ਕੀਤਾ ਜਾਵੇ। ਹੁਕਮ ਮਿਲਦੇ ਸਾਰ ਹੀ ਜਸਪਤ ਰਾਏ ਨੇ ਫੌਜ ਚੜ੍ਹਾ ਕੇ ਸਿੰਘਾਂ 'ਤੇ ਹਮਲਾ ਕਰ ਦਿੱਤਾ। ਸਿੰਘਾਂ ਨੇ ਬਹੁਤ ਕੋਸ਼ਿਸ਼ ਕੀਤੀ ਕਿ ਲੜਾਈ ਨਾ ਕੀਤੀ ਜਾਵੇ। ਜਸਪਤ ਰਾਏ ਨੇ ਸਿੰਘਾਂ ਦੀ ਕੋਈ ਵੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ। ਜਸਪਤ ਰਾਏ ਨੇ ਸੋਚਿਆ ਕਿ ਸਿੰਘ ਮੇਰੇ ਕੋਲੋਂ ਡਰ ਰਹੇ ਹਨ,ਕਿਉਂਕਿ ਸਿੰਘਾਂ ਨੇ ਚਿੱਠੀ ਵਿਚ ਲਿਖ ਕੇ ਕਿਹਾ:-

*ਹਮਰਾ ਤੁਮਰਾ ਬੈਰ ਸੁ ਨਾਂਹੀ।*
*ਬੈਰ ਹਮਾਰਾ ਤੁਰਕਨ ਤਾਂਈ॥* (ਸ੍ਰੀ ਗੁਰ ਪੰਥ ਪ੍ਰਕਾਸ਼)

ਸਿੰਘਾਂ ਦੇ ਇਸ ਤਰਾਂ ਦੇ ਪਿਆਰ ਭਰੇ ਬੋਲ ਸੁਣ ਕੇ ਜਸਪਤ ਰਾਏ ਨੇ ਅੱਗੋਂ ਹੰਕਾਰ ਭਰੇ ਲਹਿਜ਼ੇ ਵਿਚ ਕਿਹਾ ਕਿ ਮੈਂ ਹੁਣੇ ਹੀ ਤੁਹਾਨੂੰ ਪਕੜ ਕੇ ਕੇਸਾਂ ਨੂੰ ਮੁੰਨ ਕੇ ਵਾਲਾਂ ਦੇ ਰੱਸੇ ਵੱਟ ਕੇ ਲਾਹੌਰ ਭੇਜਾਂਗਾ। ਜਿਸ ਦਾ ਜ਼ਿਕਰ ਇਸ ਤਰ੍ਹਾਂ ਮਿਲਦਾ ਹੈ:-

*ਸੀਸ ਮੁੰਨੋਂ ਤੁਮ ਜਾਟ ਬਨਾਵੋਂ।*
*ਤੁਮਰੇ ਬਾਲਨ ਮਾਲ੍ਹ ਬਣਾਵੋਂ॥* (ਉਹੀ)

ਜਸਪਤ ਰਾਏ ਹਾਥੀ 'ਤੇ ਚੜ੍ਹ ਕੇ ਸਿੰਘਾਂ ਨਾਲ ਲੜਾਈ ਕਰਨ ਲਈ ਅੱਗੇ ਵਧਿਆ ਜਿਸ ਦਾ ਸਿੰਘਾਂ ਨੇ ਵੀ ਮੂੰਹ ਤੋੜਵਾਂ ਜਵਾਬ ਦਿੱਤਾ-

*ਜਬ ਸਿੰਘਨ ਐਸ ਸੁਨ ਪਾਯੋ,ਜਨ ਬਿੱਛੂ ਤਨ ਡੰਕ ਲਗਾਯੋ।*
*ਤਬੀ ਖਾਲਸੇ ਕਰੀ ਅਰਦਾਸ ਖੱਤ੍ਰੀ ਮਾਰੈਂ ਹੁਇ ਕੰਮ ਰਾਸ॥*

(ਉਹੀ)

ਘਮਸਾਣ ਦਾ ਯੁੱਧ ਹੋਇਆ। ਭਾਈ ਨਿਬਾਹੂ ਸਿੰਘ ਨੇ ਹਾਥੀ ਦੀ ਪੂਛ ਫੜ੍ਹ

---

** ਪਿੰਡ ਤੇ ਡਾਕ: ਢੱਡੇ, ਵਾਇਆ ਚਵਿੰਡਾ ਦੇਵੀ (ਸ੍ਰੀ ਅੰਮ੍ਰਿਤਸਰ)। ਮੋ: ੯੮੫੫੫-੨੨੫੨੬*

ਉੱਪਰ ਚੜ੍ਹ ਕੇ ਜਸਪਤ ਰਾਏ ਦਾ ਸਿਰ ਵੱਢ ਕੇ ਲੈ ਆਂਦਾ-

*ਵਹਿ ਲੂਟਨ ਚੜ੍ਹਿਓ ਖਾਲਸੇ ਸੋ ਲੀਓ ਖਾਲਸੇ ਲੂਟ।*
*ਨਿਬਾਹੂ ਸਿੰਘ ਗਜ ਪੈ ਚੜ੍ਹਯੋ, ਮਾਰ ਤੇਗ ਦਿਓ ਸੁਟ॥*
*ਨਿਬਾਹੂ ਸਿੰਘ ਚੜ੍ਹ ਗਜ ਪੈ ਗਯੋ, ਸੀਸ ਕਾਟ ਸਭ ਜ਼ੇਵਰ ਲਯੋ॥*

*(ਸ੍ਰੀ ਗੁਰ ਪੰਥ ਪ੍ਰਕਾਸ਼)*

ਜਦੋਂ ਲਖਪਤ ਰਾਏ ਨੂੰ ਖਬਰ ਮਿਲੀ ਕਿ ਸਿੰਘਾਂ ਨੇ ਜਸਪਤ ਰਾਏ ਦਾ ਸਿਰ ਵੱਢ ਦਿੱਤਾ ਹੈ ਤਾਂ ਬਹੁਤ ਹੀ ਕ੍ਰੋਧ ਵਿਚ ਆ ਗਿਆ। ਲਖਪਤ ਰਾਏ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦਾ ਪ੍ਰਣ ਕਰ ਲਿਆ। ਉਸ ਨੇ ਲਾਹੌਰ ਦੇ ਫੌਜਦਾਰ ਯਹੀਆ ਖਾਨ ਦੀ ਕਚਹਿਰੀ ਵਿਚ ਆਪਣੀ ਪੱਗ ਲਾਹ ਕੇ ਕਸਮ ਖਾਧੀ ਕਿ ਮੈਂ ਉਨ੍ਹਾਂ ਚਿਰ ਸਿਰ 'ਤੇ ਪੱਗ ਨਹੀ ਰੱਖਾਂਗਾ ਜਿੰਨ੍ਹਾਂ ਚਿਰ ਸਿੱਖੀ ਦਾ ਨਾਮੋਂ-ਨਿਸ਼ਾਨ ਨਹੀ ਮਿਟਾ ਦਿੰਦਾ। ਉਸ ਨੇ ਇਹ ਵੀ ਐਲਾਨ ਕੀਤਾ ਕਿ ਸਿੱਖ ਧਰਮ ਪੈਦਾ ਕਰਨ ਵਾਲਾ ਵੀ ਇਕ ਖੱਤਰੀ ਸੀ ਅਤੇ ਮੈਂ ਵੀ ਇਕ ਖੱਤਰੀ ਹਾਂ, ਮੈਂ ਸਿੱਖ ਧਰਮ ਨੂੰ ਖਤਮ ਕਰ ਕੇ ਹੀ ਰਹਾਂਗਾ। ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਇਸ ਦਾ ਇੰਝ ਹਵਾਲਾ ਮਿਲਦਾ ਹੈ:-

*ਯਹ ਪਰਤੱਗਯਾ ਖੱਤ੍ਰੀ ਕਰੀ,ਮਾਰੋਂ ਸਿੰਘ ਚੜ੍ਹ ਇਤ ਹੀ ਘਰੀ।*

ਦੀਵਾਨ ਲਖਪਤ ਰਾਏ ਦੀ ਇਹ ਪ੍ਰਤੱਗਿਆ ਸੁਣ ਕੇ ਨਵਾਬ ਯਹੀਆ ਖਾਨ ਨੇ ਉੱਤਰ ਦਿੱਤਾ ਕਿ ਤੂੰ ਜਿੰਨੀ ਮਰਜੀ ਚਾਹੇ ਫੌਜ ਲੈ ਸਕਦਾ ਹੈ, ਆਪਣੀ ਮਰਜੀ ਦਾ ਤੋਪਖਾਨਾ ਲੈ ਸਕਦਾ ਹੈ, ਮੈਂ ਤੇਰੀ ਸਹਾਇਤਾ ਕਰਨ ਨੂੰ ਤਿਆਰ ਹਾਂ—

*ਐਸ ਬਚਨ ਸੁਨ ਨ੍ਵਾਬ ਉਚਾਰਾ ਖਰਚੋ ਦਰਬ ਲੈ ਮੇਰਾ ਸਾਰਾ॥*

ਤੇ ਲਖਪਤ ਰਾਏ ਦਾ ਉੱਤਰ ਸੀ _

*ਮੈਂ ਅਬ ਖੱਤ੍ਰੀ ਤੌ ਰਹਾ,ਪੰਥ ਰਲਾਵੈ ਦੀਨ॥*

ਸਿੱਖਾਂ 'ਤੇ ਅੱਤ ਦੀਆਂ ਸਖਤੀਆਂ ਦਾ ਦੌਰ ਸ਼ੁਰੂ ਹੋ ਗਿਆ। ਲਖਪਤ ਰਾਏ ਫੌਜੀ ਦਸਤੇ ਨਾਲ ਰੋਜ਼ਾਨਾ ਸਿੱਖਾਂ ਦੇ ਸ਼ਿਕਾਰ ਲਈ ਨਿਕਲਦਾ ਤੇ ਬੇਦੋਸ਼ੇ ਸਿੱਖਾਂ ਨੂੰ ਫੜ੍ਹ-ਫੜ੍ਹ ਕੇ ਕਤਲ ਕਰ ਕੇ ਆਪਣਾ ਮਨ ਠੰਡਾ ਕਰਦਾ। ਉਸ ਦੇ ਇਸ ਕਹਿਰ ਭਰੇ ਵਰਤਾਰੇ ਤੋਂ ਤੰਗ ਆ ਕੇ ਲਾਹੌਰ ਦੇ ਮੁਖੀ ਬੰਦਿਆਂ ਨੇ ਲਖੂ ਨੂੰ ਸਮਝਾਇਆ ,ਵਾਸਤੇ ਪਾਏ-

*ਹਿੰਦੂ ਲੋਕ ਇਕੱਤਰ ਭਏ ਤੇ ਚਲ ਲਖਪਤਿ ਹੀ ਪੈ ਗਏ।*
*ਪਕੜ ਚਾਕਰ ਸਿੰਘ ਮਾਰੋ ਕਾਹੀਂ,ਇਨ ਕੋ ਦੋਸ਼ ਕਛੂ ਭੀ ਨਾਹੀ।*
*ਹਮ ਆਏ ਹੈਂ ਤੁਮਰੇ ਪਾਹੀ ਖਾਤਰ ਇਨ ਸਭਨ ਬਖਸ਼ਾਈ। (ਸ੍ਰੀ ਗੁਰ ਪੰਥ ਪ੍ਰਕਾਸ਼)*

ਮੁਖੀ ਵਿਅਕਤੀਆਂ ਨੇ ਲਖੂ ਨੂੰ ਇਹ ਵੀ ਬੇਨਤੀ ਕੀਤੀ ਕਿ ਕੱਲ ਨੂੰ ਸੋਮਾਵਤੀ ਅਮਾਵਸ ਹੈ, ਤੂੰ ਇਸ ਦਿਨ ਇਨ੍ਹਾਂ ਦਾ ਖੂਨ ਨਾ ਵਹਾਅ ਇਨ੍ਹਾਂ ਨਿਰਦੋਸ਼ਾਂ ਨੂੰ ਛੱਡ ਦੇ ਪਰ ਲਖੂ ਪਾਪੀ ਨੇ ਉਨ੍ਹਾਂ ਦੀ ਇਕ ਨਾ ਸੁਣੀ ਤੇ ਪਕੜੇ ਹੋਏ ਸਾਰੇ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ।

ਲਖਪਤ ਰਾਏ ਗੁੱਸੇ ਦੀ ਜਵਾਲਾ ਵਿਚ ਇਨ੍ਹਾਂ ਭੜਕ ਉੱਠਿਆ ਕਿ ਉਸ ਨੇ ਸਾਰੇ ਇਲਾਕੇ ਵਿਚ ਢੋਲ ਵਜਾ ਕੇ ਐਲਾਨ ਕਰ ਦਿੱਤਾ ਕਿ ਕੋਈ ਵੀ ਗੁੜ੍ਹ ਸ਼ਬਦ ਦਾ ਉਚਾਰਨ ਨਹੀ ਕਰੇਗਾ, ਕੇਵਲ ਰੋੜੀ ਬੋਲੇਗਾ,ਕਿਉਂਕਿ ਇਸ ਨਾਲ ਗੁਰੂ ਯਾਦ ਆਉਂਦਾ ਹੈ। ਸਿੱਖਾਂ ਦੀ ਬਾਣੀ ਪੜ੍ਹਨ 'ਤੇ ਪਾਬੰਦੀ ਲਗਾ ਦਿੱਤੀ। ਜਿਸ ਦਾ ਜ਼ਿਕਰ ਭਾਈ ਰਤਨ ਸਿੰਘ (ਭੰਗੂ) ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

*ਗੁੜ ਕੇ ਕਹਨੇ ਗੁਰ ਕਹੈਂ, ਰੋੜੀ ਧ੍ਰਾਯੋ ਨਾਮ।*
*ਜੇ ਕੋ ਗੁਰ ਕਹਿ ਸਦੇ, ਮਾਰੋਂ ਚਾੜ੍ਹ ਤਿਸ ਗਾਮ॥*

ਇਸ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਦਾ ਜ਼ਿਕਰ ਇੰਝ ਕੀਤਾ ਹੈ:

*ਡੌਂਡੀ ਫਿਰਵਾਇ ਫੇਰ ਹੁਕਮ ਸੁਨਾਇ, ਦੀਓ ਤਾਹਿ ਖੋਇ ਜਰ ਤੁਰਕ ਬਨਾਯੋਹੈ॥*
*ਔਰ ਏਹੁ ਮਾਨੋ ਗੁੜ ਕੋਈ ਨਾ ਬਖਾਨੋ, ਲਿਖੋ ਗੁੜਤੈ ਬਨਤ ਗੁਰੁ ਲੰਡੇ ਹਰਫਾਂਨਹੈ॥*
*ਤਬਤੈ ਲਹੌਰੀ ਲੋਗ ਗੁੜ ਕੇ ਕਹਿਤ ਰੋੜੀ॥*

ਇਕ ਹੋਰ ਕਥਨ ਹੈ:

*ਔਰ ਕਹਣ ਤਿਸ ਕਯਾ ਕਹੋਂ ਗੁਰ ਕਹਨੋਂ ਦੀਓ ਹਟਾਇ।*
*ਗੁੜ ਕਹਣੇ ਮੇਂ ਗੁਰ ਸੁਨਯੋਂ,ਮਿਠਾਈ ਦੀਯੋ ਅਖਾਇ॥*
*ਤਬ ਲੱਖੂ ਨੇ ਹੋਕਾ ਦਿਵਾਯੋ।*

ਸਾਰੇ ਸਿੰਘਾਂ ਨੇ ਗੁਰਮਤਾ ਕਰ ਕੇ ਆਪਣੇ ਡੇਰੇ ਕਾਹਨੂੰਵਾਨ ਦੇ ਛੰਭ ਵਿਚ ਲਗਾ ਲਏ ਜੋ ਗੁਰਦਾਸਪੁਰ ਦੇ ਪਿੰਡ ਕਾਦੀਆਂ ਤੋਂ ਲੱਗਭਗ ੮ ਕਿਲੋਮੀਟਰ ਦੀ ਦੂਰੀ 'ਤੇ ਸੀ। ਇਹ ਛੰਭ ਸੰਘਣੇ ਜੰਗਲਾਂ ਦਾ ਸੀ ਅਤੇ ਮੁਸੀਬਤ ਸਮੇਂ ਸਿੰਘ ਇੱਥੇ ਆ ਕੇ ਲੁਕਦੇ ਸਨ। ਇਹ ਇਲਾਕਾ ਪਿੰਡਾਂ ਦੀਆਂ ਸੜਕਾਂ ਰਾਹੀਂ ਸ੍ਰੀ ਹਰਿਗੋਬਿੰਦਪੁਰ ਅਤੇ ਬਟਾਲੇ ਨਾਲ ਵੀ ਜੁੜਦਾ ਹੈ। ਲਖਪਤ ਰਾਏ ਨੇ ਲਾਹੌਰ ਤੇ ਸ੍ਰੀ ਅੰਮ੍ਰਿਤਸਰ ਦੇ ਇਲਾਕੇ ਵਿਚ ਸਿੱਖਾਂ ਦਾ ਬਹੁਤ ਨੁਕਸਾਨ ਕੀਤਾ। ਸੂਹੀਏ ਨੇ ਉਸ ਨੂੰ ਖਬਰ ਦਿੱਤੀ ਕਿ ਸਾਰੇ ਸਿੱਖ ਤਾਂ ਕਾਹਨੂੰਵਾਨ ਦੇ ਛੰਭ ਵਿਚ ਬੈਠੇ ਹੋਏ ਹਨ। ਲਖਪਤ ਰਾਏ ਦੇ ਲਸ਼ਕਰ ਨੇ ਕਾਹਨੂੰਵਾਨ ਦੇ ਜੰਗਲਾਂ ਨੂੰ ਘੇਰਾ ਪਾ ਲਿਆ। ਉਸ ਸਮੇਂ ਲੱਗਭਗ ੧੫੦੦੦ ਦੇ ਕਰੀਬ ਖਾਲਸਾ ਇੱਥੇ ਠਹਿਰਿਆ ਹੋਇਆ ਸੀ। ਸਿੰਘਾਂ ਨੂੰ ਵੀ ਫੌਜ ਦੇ ਆਉਣ ਦੀ ਸੂਹ ਲੱਗ ਗਈ। ਗੁਰੂ ਸਾਹਿਬ ਦੀ ਸਾਜੀ ਖਾਲਸਾ ਫੌਜ ਭੁੱਖਾਂ ਤ੍ਰੇਹਾਂ ਦੀ ਪਰਵਾਹ ਨਾ ਕਰਦੀ ਹੋਈ ਲੰਮਾ ਸਮਾਂ ਦੁਸ਼ਮਣ ਦੀ ਫੌਜ ਦੇ ਆਹੂ ਲਾਹੁੰਦੀ ਰਹੀ। ਸਿੰਘ ਰਾਤ ਦੇ ਸਮੇਂ ਹਮਲਾ ਕਰਦੇ ਅਤੇ ਗੁਰੀਲਾ ਯੁੱਧ ਨੀਤੀ ਅਨੁਸਾਰ ਦੁਸ਼ਮਣ ਦਾ ਨੁਕਸਾਨ ਕਰ ਕੇ ਪਿੱਛੇ ਮੁੜ ਜਾਂਦੇ। ਸਿੰਘਾਂ ਦੇ ਕੋਲ ਲਖਪਤ ਰਾਏ ਦੇ ਮੁਕਾਬਲੇ ਨਾ ਕੋਈ ਤੋਪਖਾਨਾ ਸੀ ਅਤੇ ਨਾ ਹੀ ਬਹੁਤੇ ਹਥਿਆਰ। ਉਹ ਤੇ ਕੇਵਲ ਗੁਰੂ ਦੇ ਹੁਕਮ ਅਨੁਸਾਰ ਭਾਣਾ ਮੰਨਦੇ ਮੁਕਾਬਲਾ ਕਰ ਰਹੇ। ਜਿਸ ਦਾ ਜ਼ਿਕਰ ਕਿਸੇ ਕਵੀ ਨੇ ਇਸ ਤਰ੍ਹਾਂ ਚਿਤਰਿਆ ਹੈ:-

*ਸਿੰਘਾਂ ਦੇ ਨਾ ਤਨ ਕੱਪੜਾ ਰੱਜ ਕੇ ਨਾ ਖਾਣੇ ਨੂੰ।*
*ਪੜਦੇ ਨੇ ਬਾਣੀ ਮਿੱਠਾ ਮੰਨਦੇ ਨੇ ਭਾਣੇ ਨੂੰ।*
*ਝੱਲਦੇ ਰਹੇ ਸਿੰਘ ਤਸੀਹੇ।*

ਦੁਸ਼ਮਣ ਦਾ ਘੇਰਾ ਕਈ ਮਹੀਨੇ ਲੰਬਾ ਹੋ ਗਿਆ। ਦੁਸ਼ਮਣ ਵੀ ਤੰਗ ਆ ਚੁੱਕਿਆ ਸੀ ਕਿਉਂਕਿ ਸਿੰਘਾਂ ਨੂੰ ਜੰਗਲਾਂ ਵਿਚ ਰਹਿਣ ਦੀ ਆਦਤ ਹੋ ਚੁੱਕੀ ਸੀ ਅਤੇ ਸਿੰਘ ਜੰਗਲ ਦੇ ਇਲਾਕੇ ਤੋਂ ਪੂਰੀ ਤਰ੍ਹਾਂ ਵਾਕਫ ਸਨ। ਦੂਜੇ ਪਾਸੇ ਮੁਗ਼ਲਾਂ ਦੀ ਫੌਜ ਦਾ ਬਹੁਤ ਨੁਕਸਾਨ ਝਾੜੀਆਂ ,ਕੰਡਿਆਂ ਅਤੇ ਸਰਕੜੇ ਨਾਲ ਹੋ ਰਿਹਾ ਸੀ। ਇਸ ਲਈ ਲਖਪਤ ਰਾਏ ਨੇ ਪਹਿਲਾਂ ਜੰਗਲ ਕੱਟ ਕੇ ਤੋਪਾਂ ਦਾ ਰਸਤਾ ਬਣਾਇਆ ਅਤੇ ਛੇਤੀ ਯੁੱਧ ਖਤਮ ਕਰਨ ਦੀ ਨੀਤੀ ਅਪਣਾਈ। ਉਸ ਨੇ ਜੰਗਲ ਨੂੰ ਅੱਗ ਲਗਾ ਦਿੱਤੀ ਜਿਸ ਨਾਲ ਸਿੰਘਾਂ 'ਤੇ ਕਹਿਰ ਵਰਸ ਪਿਆ। ਸਿੰਘਾਂ ਦੇ ਕੋਲ ਛੰਭ ਨੂੰ ਛੱਡ ਕੇ ਜਾਣ ਤੋਂ ਬਗੈਰ ਕੋਈ ਰਸਤਾ ਨਹੀ ਸੀ। ਜਿੱਥੋਂ ਸਿੰਘ ਪੜੋਲ ਤੇ ਕਠੂਆ ਵੱਲ ਚਲੇ ਗਏ ਲਖਪਤ ਰਾਏ ਸਿੰਘਾਂ ਦੇ ਪਿੱਛੇ ਹੀ ਆ ਰਿਹਾ ਸੀ। ਸਿੰਘਾਂ ਕੋਲ ਬਸੋਲੀ ਦੀਆਂ ਪਹਾੜੀਆਂ ਨੂੰ ਜਾਣ ਦਾ ਰਸਤਾ ਖਾਲੀ ਸੀ ਪਰ ਪਹਾੜੀਆਂ ਨੂੰ ਵੀ ਲਾਹੌਰ ਤੋਂ ਸਿੱਖਾਂ ਉੱਪਰ ਹਮਲਾ ਕਰਨ ਦੇ ਸ਼ਾਹੀ ਹੁਕਮ ਮਿਲ ਚੁੱਕੇ ਸਨ। ਸਿੰਘਾਂ ਦੇ ਸਾਹਮਣੇ ਸਿੱਧਾ ਪਹਾੜ ਖੜ੍ਹਾ ਸੀ ਅਤੇ ,ਸੱਜੇ ਪਾਸੇ ਦਰਿਆ ਵਿਚ ਹੜ੍ਹ ਆਇਆ ਹੋਇਆ ਸੀ ਦਰਿਆ ਠਾਠਾਂ ਮਾਰ ਰਿਹਾ ਸੀ ਅਤੇ ਪਿਛਲੇ ਪਾਸੇ ਲਖਪਤ ਰਾਏ ਦੀਆਂ ਫੌਜਾਂ ਸਿੰਘਾਂ ਦੇ ਖੂਨ ਦੀਆਂ ਪਿਆਸੀਆਂ ਸਨ। ਇਸ ਘੇਰੇ ਵਿਚ ਸਾਰੇ ਮੁਖੀ ਜਰਨੈਲ ਨਵਾਬ ਕਪੂਰ ਸਿੰਘ,ਸਰਦਾਰ ਜੱਸਾ ਸਿੰਘ ਆਹਲੂਵਾਲੀਆ,ਸਰਦਾਰ ਸੁੱਖਾ ਸਿੰਘ ਮਾੜੀ ਕੰਬੋਕੀ, ਸਰਦਾਰ ਗੁਰਦਿਆਲ ਸਿੰਘ ਡੱਲੇਵਾਲ ਵਾਲੇ ਆਦਿ ਪ੍ਰਮੁੱਖ ਜਰਨੈਲ ਸਨ। ਸਾਰਿਆਂ ਨੇ ਗੁਰੂ 'ਤੇ ਭਰੋਸਾ ਰੱਖ ਕੇ ਦਰਿਆ ਪਾਰ ਕਰਨ ਲਈ ਸੋਚਿਆ। ਸਰਦਾਰ ਗੁਰਦਿਆਲ ਸਿੰਘ ਦੇ ਦੋ ਭਰਾਵਾਂ ਨੇ ਰਸਤਾ ਲੱਭਣ ਲਈ ਆਪਣੇ ਘੋੜੇ ਦਰਿਆ ਵਿਚ ਠੇਲ ਦਿੱਤੇ ਜੋ ਦਰਿਆ ਦੇ ਵਹਾਅ ਵਿਚ ਰੁੜ੍ਹ ਕੇ ਸ਼ਹੀਦ ਹੋ ਗਏ। ਫਿਰ ਸਿੰਘਾਂ ਨੇ ਪਹਾੜਾਂ ਵੱਲ ਚੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਅੱਗੋਂ ਪਹਾੜੀਆਂ ਨੇ ਵੀ ਸਿੰਘਾਂ ਦਾ ਸੁਆਗਤ ਗੋਲੀਆਂ ਅਤੇ ਪੱਥਰਾਂ ਦੇ ਵੱਟਿਆਂ ਨਾਲ ਹੀ ਕੀਤਾ। ਇਸ ਸਮੇਂ ਸਿੰਘਾਂ ਦਾ ਬਹੁਤ ਨੁਕਸਾਨ ਹੋ ਰਿਹਾ ਸੀ ,ਪਿੱਛੇ ਤੋਪਾਂ ਦੇ ਬੰਦੂਕਾਂ ਦੀਆਂ ਗੋਲੀਆਂ ਦਾ ਮੀਂਹ ਵਰਸ ਰਿਹਾ ਸੀ। ਇਸ ਹਮਲੇ ਵਿਚ ਲਖਪਤ ਰਾਏ ਦਾ ਵੀ ਬਹੁਤ ਨੁਕਸਾਨ ਹੋਇਆ ਉਸ ਦੇ ਨਾਮੀਂ ਜਰਨੈਲ ਮਾਰੇ ਗਏ। ਸਿੰਘਾਂ ਨੂੰ ਜਿੱਧਰ ਵੀ ਰਾਹ ਮਿਲਿਆ ਉਸੇ ਪਾਸੇ ਚਲੇ ਗਏ। ਜੋ ਗੋਲੀਆਂ ਦੀ ਮਾਰ ਤੋਂ ਬੱਚ ਗਏ ਉਹ ਦਰਿਆ ਪਾਰ ਕਰ ਗਏ। ਲਖਪਤ ਰਾਏ 'ਤੇ ਹਮਲਾ ਕਰਨ ਦੇ ਯਤਨ ਵਿਚ ਜਥੇਦਾਰ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ ਨੂੰ ਲੱਤ 'ਤੇ ਤੋਪ ਦਾ ਗੋਲਾ ਲੱਗਿਆ ਪਰ ਉਸ ਨੇ ਕੱਪੜਿਆਂ ਨਾਲ ਲੱਤ ਨੂੰ ਬੰਨ ਲਿਆ ਤੇ ਸਿੰਘਾਂ ਨੂੰ ਘੇਰੇ ਵਿੱਚੋਂ ਕੱਢ ਕੇ ਸ੍ਰੀ ਹਰਿਗੋਬਿੰਦਪੁਰ ਦੇ ਪੱਤਣ ਤੋਂ ਦਰਿਆ ਪਾਰ ਗਿਆ। ਪੱਤਣ ਤੋਂ ਦੁਸ਼ਮਣ ਨੇ ਬੇੜੀਆਂ

ਪਾਸੇ ਕਰ ਲਈਆਂ। ਇਹ ਸਮਾਂ ਸਿੰਘਾਂ ਲਈ ਘੋਰ ਬਿਪਤਾ ਦਾ ਸਮਾਂ ਸੀ। ਇਹ ਘੱਲੂਘਾਰਾ ੧੭੪੬ ਈ: ਮਈ-ਜੂਨ ਦੇ ਮਹੀਨੇ ਵਾਪਰਿਆ ਸੀ। ਇਸ ਘੱਲੂਘਾਰੇ ਵਿਚ ਸਿੱਖਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਇਤਿਹਾਸਕਾਰਾਂ ਅਨੁਸਾਰ ਲੱਗਭਗ ੭੦੦੦ ਦੇ ਕਰੀਬ ਖਾਲਸਾ ਸ਼ਹੀਦੀ ਨੂੰ ਪ੍ਰਾਪਤ ਕਰ ਗਿਆ ਅਤੇ ੩੦੦੦ ਸਿੰਘਾਂ ਨੂੰ ਗ੍ਰਿਫਤਾਰ ਕਰ ਲਾਹੌਰ ਲਿਜਾ ਕੇ ਨਖਾਸ ਚੌਂਕ ਵਿਚ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਲਖਪਤ ਰਾਏ ਹਜ਼ਾਰਾਂ ਦੀ ਗਿਣਤੀ ਵਿਚ ਆਪਣੀ ਫੌਜ ਮਰਵਾ ਕੇ ਜਿੱਤ ਦੇ ਨਗਾਰੇ ਵਜਾਉਂਦਾ ਹੋਇਆ ਲਾਹੌਰ ਵਾਪਸ ਮੁੜ ਗਿਆ। ■

---

## ***ਜਰਨੈਲ ਹਰੀ ਸਿੰਘ ਨਲੂਆ***

*(ਸਫ਼ਾ ੫੯ ਦਾ ਬਾਕੀ ਹਿੱਸਾ)*

ਹਜਾਰੇ ਦੀ ਸੋਧ ਕਰਨ ਦੀ ਆਗਿਆ ਕੀਤੀ। ਜਦੋਂ ਵੀ ਕੋਈ ਔਖੀ ਸਮੱਸਿਆ ਸਾਹਮਣੇ ਆਉਂਦੀ ਸੀ ਤਾਂ ਮਹਾਰਾਜਾ ਸਾਹਿਬ ਦੀ ਨਿਗ੍ਹਾ ਹਮੇਸ਼ਾਂ ਸਰਦਾਰ ਹਰੀ ਸਿੰਘ ਨਲੂਏ ਵੱਲ ਹੀ ਜਾਂਦੀ ਸੀ। ਕਾਦਰਯਾਰ ਆਪਣੇ ਕਿੱਸੇ ਵਿਚ ਇਸ ਬਹਾਦਰ ਸਰਦਾਰ ਦੀ ਸਿਫਤ ਇਉਂ ਕਰਦਾ ਹੈ:-

*ਅਲ਼ਫ ਆਫਰੀਂ ਜੰਮਣਾ ਕਹਿਣ ਸਾਰੇ, ਹਰੀ ਸਿੰਘ ਦੂਲੇ ਸਰਦਾਰ ਤਾਈਂ।*
*ਧਨੀ ਤੇਗ ਦਾ ਮਰਦ ਨਸੀਬ ਵਾਲਾ, ਕੱਦੋਂ ਉੱਚਾ ਬੁਲੰਦ ਸਰਕਾਰ ਤਾਈਂ।*

ਸਰਦਾਰ ਹਰੀ ਸਿੰਘ ਨਲੂਏ ਨੂੰ ਹਜਾਰੇ ਦਾ ਗਵਰਨਰ ਬਣਾ ਕੇ ਭੇਜਿਆ ਗਿਆ। ਉਨ੍ਹਾਂ ਨੇ ਜਾਂਦਿਆਂ ਪਹਿਲਾ ਕੰਮ ਇਹ ਕੀਤਾ ਕਿ ਕਰਾਲਾਂ ਦੇ ਆਗੂ ਹਾਸ਼ਮ ਖਾਨ ਨੂੰ ਗ੍ਰਿਫਤਾਰ ਕਰ ਲਿਆ। ਉਸ ਨੂੰ ਨਾਲ ਲੈ ਕੇ ਫਿਰ ਸਰਦਾਰ ਅਮਰ ਸਿੰਘ ਦੇ ਅਸਲ ਕਾਤਲਾਂ ਨੂੰ ਫੜ ਕੇ ਤੋਪ ਦੇ ਅੱਗੇ ਬੰਨ ਕੇ ਸਾਰੇ ਲੋਕਾਂ ਦੇ ਇਕੱਠ ਦੇ ਸਾਹਮਣੇ ਗੋਲਿਆਂ ਨਾਲ ਉਡਾ ਦਿੱਤੇ। ਇਹ ਵੇਖ ਕੇ ਉਹ ਲੋਕ ਅੱਗੋਂ ਲਈ ਸੁਧਰ ਗਏ। ਹਾਸ਼ਮ ਖਾਨ ਨੂੰ ਮੁਆਫੀ ਦੇ ਦਿੱਤੀ ਪਰ ਇਸ ਦਾ ਇਲਾਕਾ ਖਾਲਸਾ ਰਾਜ ਵਿਚ ਸ਼ਾਮਲ ਕਰ ਲਿਆ। ਹਜਾਰੇ ਦੇ ਮੈਦਾਨੀ ਇਲਾਕੇ ਵਿਚ ਚਾਰ ਲੜਾਕੀਆਂ ਕੌਮਾਂ ਵੱਸਦੀਆਂ ਸਨ:- ਤਰੀਨ, ਤਾਰਖਲੀ, ਉਤਸਾਨਜਈ ਅਤੇ ਮਸਵਾਨੀ। ਉਨ੍ਹਾਂ ਲੋਕਾਂ ਨੇ ਹੀ ਦੀਵਾਨ ਰਾਮ ਦਿਆਲ ਨੂੰ ਕਤਲ ਕੀਤਾ ਸੀ। ਇਸ ਇਲਾਕੇ ਦੇ ਵਿਚਕਾਰ ਸ਼ਾਮਲਾਤ ਜ਼ਮੀਨ ਵਿਚ ਖਾਲਸਾ ਫੌਜ ਦੇ ਰਹਿਣ ਲਈ ਇਕ ਵੱਡਾ ਕਿਲ੍ਹਾ ਬਣਵਾਇਆ। ਇਸ ਦਾ ਨਾਂ ਅੱਠਵੇਂ ਸਤਿਗੁਰੂ ਜੀ ਦੇ ਨਾਂ ਉੱਤੇ 'ਹਰਿਕ੍ਰਿਸ਼ਨਗੜ੍ਹ' ਰੱਖਿਆ ਗਿਆ। ਇਸ ਦੇ ਨਾਲ ਹੀ ਇਕ ਸ਼ਹਿਰ ਵੀ ਵਸਾਇਆ ਗਿਆ। ਇਸ ਦਾ ਨਾਂ ਸਾਰੇ ਫੌਜੀ ਸਰਦਾਰਾਂ ਦੇ ਕਹਿਣ ਉੱਤੇ 'ਹਰੀਪੁਰ' ਰੱਖਿਆ ਗਿਆ। ਇਹ ਸ਼ਹਿਰ ਅਜੇ ਤਕ ਉਨ੍ਹਾਂ ਦੀ ਅਟੱਲ ਯਾਦਗਾਰ ਹੈ। ਸ਼ਹਿਰ ਵਿਚ ਪਾਣੀ ਦਾ ਪ੍ਰਬੰਧ ਕੀਤਾ ਗਿਆ। ਇੱਥੇ ਇਕ ਗੁਰਦੁਆਰਾ ਵੀ ਬਣਾਇਆ ਗਿਆ। ਫੌਜ ਦੇ ਇਕ ਸਿੰਘ ਭਾਈ ਕਰਮ ਸਿੰਘ ਨੂੰ ਇੱਥੋਂ ਦਾ ਗ੍ਰੰਥੀ ਨਿਯੁਕਤ ਕੀਤਾ ਗਿਆ।

***ਚਲਦਾ....***

# ਬਾਬਾ ਬੀਰ ਸਿੰਘ ਨੌਰੰਗਾਬਾਦ ਦੀ ਸ਼ਹਾਦਤ

*-ਡਾ. ਪਰਮਜੀਤ ਸਿੰਘ ਮਾਨਸਾ**

ਨਿਰਮਲ ਸੰਪਰਦਾ ਸਿੱਖ ਧਰਮ ਦੀ ਇਕ ਅਜਿਹੀ ਮਹਾਨ ਸੰਪਰਦਾ ਹੈ, ਜਿਸ ਨੇ ਸਿੱਖ ਜਗਤ ਨੂੰ ਜਿੱਥੇ ਸਿੱਖ ਸਾਹਿਤ ਨਾਲ ਅਮੀਰ ਕੀਤਾ ਹੈ, ਉੱਥੇ ਨਿਰਮਲ ਪੰਥ ਦੇ ਵਿਦਵਾਨ ਪੁਰਸ਼ ਸਿੱਖ ਸਮਾਜ ਨੂੰ ਗੁਰਬਾਣੀ ਦੀ ਕਥਾ ਵਿਚਾਰ ਤੇ ਗੁਰਮਤਿ ਗਿਆਨ ਨਾਲ ਜੋੜਦੇ ਰਹੇ ਹਨ। ਨਿਰਮਲ ਭੇਖ ਦੇ ਵਿਦਵਾਨ ਸਮਾਜ ਨੂੰ ਤੰਦਰੁਸਤ ਰੱਖਣ ਲਈ ਵੈਦਗਿਰੀ ਰਾਹੀਂ ਵੀ ਸੇਵਾ ਕਰਦੇ ਰਹੇ ਹਨ ਤੇ ਹੁਣ ਵੀ ਕਈ ਨਿਰਮਲੇ ਸਿੰਘ ਇਹ ਸੇਵਾ ਨਿਭਾ ਰਹੇ ਹਨ। ਸਾਹਿਤ ਰਚਨਾ ਵਿਚ ਨਿਰਮਲੇ ਵਿਦਵਾਨਾਂ ਵਿੱਚੋਂ ਪੰਡਤ ਗੁਲਾਬ ਸਿੰਘ, ਭਾਈ ਸੰਤੋਖ ਸਿੰਘ, ਪੰਡਤ ਈਸ਼ਰ ਸਿੰਘ 'ਕਲਯੁਗੀ', ਪੰਡਤ ਤਾਰਾ ਸਿੰਘ ਨਰੋਤਮ, ਮਹੰਤ ਗਣੇਸ਼ਾ ਸਿੰਘ ਦੇ ਨਾਮ ਪ੍ਰਸਿੱਧ ਹਨ। ਜਿਨ੍ਹਾਂ ਨੇ ਗੁਰਬਾਣੀ ਦੀ ਟੀਕਾਕਾਰੀ ਇਤਿਹਾਸਕਾਰੀ ਤੇ ਕੋਸ਼ਕਾਰੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਮਹੰਤ ਗਣੇਸ਼ਾ ਸਿੰਘ ਸਾਹਿਤ ਰਚਨਾ ਦੇ ਨਾਲ ਵੈਦਗਿਰੀ ਵੀ ਕਰਦੇ ਰਹੇ ਹਨ। ਮਹੰਤ ਜੀ ਨੇ ਵੈਦਗਿਰੀ ਦੇ ਕਈ ਮਹੱਤਵਪੂਰਨ ਗ੍ਰੰਥਾਂ ਦੀ ਟੀਕਾਕਾਰੀ ਵੀ ਕੀਤੀ।

ਉਪਰੋਕਤ ਤੋਂ ਇਲਾਵਾ ਨਿਰਮਲੇ ਸੰਤ ਸਿੱਖ ਧਰਮ ਦੀ ਮਾਣ-ਮਰਯਾਦਾ ਨੂੰ ਕਾਇਮ ਰੱਖਣ ਲਈ ਮੋਰਚਿਆਂ ਵਿਚ ਵੀ ਵੱਧ-ਚੜ੍ਹ ਕੇ ਭਾਗ ਲੈਂਦੇ ਰਹੇ ਹਨ। ਆਪਣੀਆਂ ਜਾਨਾਂ ਦੀਆਂ ਆਹੂਤੀਆਂ ਦੇਣ ਵਿਚ ਵੀ ਪਿੱਛੇ ਨਹੀਂ ਰਹੇ। ਇਹ ਮਾਣ ਨਿਰਮਲ ਸੰਪਰਦਾ ਨੂੰ ਜਾਂਦਾ ਹੈ ਕਿ ਉਸ ਨੇ ਸੰਤ ਤੇ ਸਿਪਾਹੀ ਦੇ ਰੂਪ ਵਿਚ ਬਾਬਾ ਬੀਰ ਸਿੰਘ ਨੌਰੰਗਾਬਾਦ ਵਰਗੇ ਮਹਾਨ ਯੋਧੇ ਵੀ ਦਿੱਤੇ। ਬਾਬਾ ਬੀਰ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਸਥਾਪਿਤ ਸੰਤ ਤੇ ਸਿਪਾਹੀ ਦੇ ਸੰਕਲਪ ਨੂੰ ਆਪਣੇ ਜੀਵਨ ਦੇ ਅੰਤਲੇ ਸਵਾਸ ਤਕ ਨਿਭਾਇਆ।

ਪੰਡਤ ਸ਼ੇਰ ਸਿੰਘ ਨੇ ਬਾਬਾ ਬੀਰ ਸਿੰਘ ਜੀ ਦਾ ਜੀਵਨ ਨੇੜਿਓਂ ਹੋ ਕੇ ਤੱਕਿਆ ਹੈ। ਪੰਡਤ ਸ਼ੇਰ ਸਿੰਘ ਜੀ ਬਾਬਾ ਖੁਦਾ ਸਿੰਘ ਜੀ ਦੇ ਸ਼ਿਸ਼ ਸਨ। ਬਾਬਾ ਖੁਦਾ ਸਿੰਘ ਜੀ ਬਾਬਾ ਬੀਰ ਸਿੰਘ ਜੀ ਦੇ ਸੇਵਕ ਸਨ। ਬਾਬਾ ਬੀਰ ਸਿੰਘ ਜੀ ਨੇ ਭਾਈ ਜਸਵੰਤ ਸਿੰਘ ਜੀ ਨੂੰ ਅਫਗਾਨਿਸਤਾਨ ਵਿਚ ਸਿੱਖ ਧਰਮ ਦੇ ਪ੍ਰਚਾਰ ਲਈ ਭੇਜਿਆ। ਭਾਈ ਜਸਵੰਤ ਸਿੰਘ ਜੀ ਦੇ ਗੁਰਮਤਿ ਪ੍ਰਚਾਰ ਅਤੇ ਜੀਵਨ ਤੋਂ ਪ੍ਰਭਾਵਿਤ ਹੋ ਕੇ ਅਫਗਾਨਿਸਤਾਨ ਦੇ ਪਠਾਣ ਲੋਕ ਆਪ ਜੀ ਨੂੰ 'ਖੁਦਾ' ਕਹਿਣ ਲੱਗ ਪਏ। ਬੱਸ! ਉੱਥੋਂ ਹੀ ਆਪ ਜੀ ਦਾ ਨਾਮ ਜਸਵੰਤ ਸਿੰਘ ਤੋਂ 'ਖੁਦਾ ਸਿੰਘ' ਪੈ ਗਿਆ। ਪੰਡਤ ਸ਼ੇਰ ਸਿੰਘ ਨੇ 'ਸ੍ਰੀ ਬੀਰ

** # ੫੬੩-ਸੀ, ਟਾਈਪ-II, ਰੇਲ ਕੋਚ ਫੈਕਟਰੀ, ਕਪੂਰਥਲਾ-੧੪੪੬੦੨.*

ਮ੍ਰਿਗੇਸ' ਵਿਚ ਬਾਬਾ ਬੀਰ ਸਿੰਘ ਦੇ ਜੀਵਨ ਦੇ ਨਾਲ ਬਾਬਾ ਖੁਦਾ ਸਿੰਘ ਦਾ ਜੀਵਨ ਅਤੇ ਸ਼ਹੀਦ ਭਾਈ ਮਹਾਰਾਜ ਸਿੰਘ ਦਾ ਜੀਵਨ ਵੀ ਬਹੁਤ ਖੂਬਸੂਰਤ ਅੰਦਾਜ਼ ਵਿਚ ਲਿਖਿਆ ਹੈ। ਸਮੁੱਚੀ ਰਚਨਾ ਦੋ ਭਾਗਾਂ ਵਿਚ ਹੈ। ਪਹਿਲੇ ਭਾਗ ਅਤੇ ਦੂਜੇ ਭਾਗ ਦੇ ਕੁੱਲ ੧੯੧੬ ਸਫੇ ਹਨ। ਸੰਨ ੧੯੧੧ ਵਿਚ ਪੰਡਤ ਸ਼ੇਰ ਸਿੰਘ ਨੇ ਇਸ ਸਮੁੱਚੀ ਰਚਨਾ ਨੂੰ ਸੰਪੂਰਨ ਕੀਤਾ। ਬਾਅਦ ਵਿਚ ਸੰਨ ੧੯੩੫ ਵਿਚ ਬਾਬਾ ਖੁਦਾ ਸਿੰਘ ਨੇ ਚੂਨਾ ਮੰਡੀ ਲਾਹੌਰ ਤੋਂ ਪ੍ਰਕਾਸ਼ਿਤ ਕੀਤਾ। ਦੁਰਲੱਭ ਹੋ ਰਹੀ ਇਸ ਰਚਨਾ ਨੂੰ ਪੰਡਤ ਜਗਜੀਤ ਸਿੰਘ (ਹਰਖੋਵਾਲ) ਨੇ ਸੰਨ ੧੯੯੯ ਵਿਚ ਸ੍ਰੀ ਅੰਮ੍ਰਿਤਸਰ ਤੋਂ ਮੁੜ ਕੇ ਪ੍ਰਕਾਸ਼ਿਤ ਕਰਵਾਇਆ।

ਬਾਬਾ ਬੀਰ ਸਿੰਘ ਦਾ ਜਨਮ ਪਿੰਡ ਗੱਗੋਬੂਹਾ, ਜ਼ਿਲ੍ਹਾ ਤਰਨਤਾਰਨ ਵਿਖੇ ਭਾਈ ਸੇਵਾ ਸਿੰਘ ਦੇ ਘਰ ਮਾਤਾ ਧਰਮ ਕੌਰ ਦੀ ਕੁੱਖੋਂ ਸੰਨ ੧੭੬੮ ਵਿਚ ਹੋਇਆ। ਆਪ ਜੀ ਦਾ ਨਾਂ ਬੀਰ ਸਿੰਘ ਰੱਖਿਆ ਗਿਆ। ਆਪ ਜੀ ਦੇ ਪਿਤਾ ਜੀ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਪਾਸ ਫੌਜ ਵਿਚ ਨੌਕਰੀ ਕਰਦੇ ਸਨ। ਆਪ ਜੀ ਨੇ ਜਵਾਨੀ ਦੀ ਦਹਿਲੀਜ਼ 'ਤੇ ਅਜੇ ਪੈਰ ਰੱਖਿਆ ਹੀ ਸੀ ਕਿ ਆਪ ਜੀ ਦੇ ਪਿਤਾ ਜੀ ਮੁਲਤਾਨ ਦੀ ਜੰਗ ਵਿਚ ਸ਼ਹੀਦ ਹੋ ਗਏ। ਇਸ ਲਈ ਆਪ ਵੀ ਨੌਕਰੀ ਲਈ ਅਟਾਰੀ ਪਹੁੰਚੇ। ਸਰੀਰਿਕ ਤੌਰ 'ਤੇ ਆਪ ਬਹੁਤ ਡੀਲ-ਡੌਲ ਵਾਲੇ ਸਨ ਤੇ ਆਪ ਜੀ ਦਾ ਕੱਦ-ਕੱਠ ਵੀ ਬਹੁਤ ਸੋਹਣਾ ਸੀ। ਸੋ ਆਪ ਜੀ ਦੀ ਸਰੀਰਿਕ ਦਿੱਖ ਨਾਲ ਸਰਦਾਰ ਨਿਹਾਲ ਸਿੰਘ ਅਟਾਰੀ ਬਹੁਤ ਪ੍ਰਭਾਵਿਤ ਹੋਇਆ। ਉਨ੍ਹਾਂ ਨੇ ਖੁਸ਼ੀ ਨਾਲ ਆਪ ਨੂੰ ਫੌਜ ਵਿਚ ਭਰਤੀ ਕਰ ਲਿਆ।

ਲੱਗਭਗ ਚਾਰ ਕੁ ਸਾਲ ਨੌਕਰੀ ਕਰ ਕੇ ਪਿੰਡ ਛੁੱਟੀ ਬਤੀਤ ਕਰਨ ਲਈ ਆਏ। ਇਸੇ ਸਮੇਂ ਦੌਰਾਨ ਪਿੰਡ ਵਿਚ ਡਾਕਾ ਪਿਆ। ਡਾਕੂਆਂ ਦਾ ਮੁਕਾਬਲਾ ਆਪ ਨੇ ਡੱਟ ਕੇ ਕੀਤਾ ਤੇ ਇਸ ਮੁਕਾਬਲੇ ਵਿਚ ਜਿੱਤ ਪ੍ਰਾਪਤ ਕੀਤੀ। ਪਿੰਡ ਦੀ ਇੱਜ਼ਤ-ਆਬਰੂ ਨੂੰ ਬਚਾਇਆ। ਮਹਾਰਾਜਾ ਰਣਜੀਤ ਸਿੰਘ ਨੂੰ ਆਪ ਦੇ ਇਸ ਬਹਾਦਰੀ ਭਰੇ ਕਾਰਨਾਮੇ ਦੀ ਜਦੋਂ ਖ਼ਬਰ ਪਹੁੰਚੀ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਆਪ ਜੀ ਦੀ ਬਹਾਦਰੀ ਤੋਂ ਖੁਸ਼ ਹੋ ਕੇ ਬਹੁਤ ਸਾਰਾ ਇਨਾਮ ਦੇ ਕੇ ਸਨਮਾਨਿਤ ਵੀ ਕੀਤਾ।

ਬਾਬਾ ਬੀਰ ਸਿੰਘ, ਮਹਾਰਾਜਾ ਰਣਜੀਤ ਸਿੰਘ ਅਤੇ ਸਰਦਾਰ ਨਿਹਾਲ ਸਿੰਘ ਨਾਲ ਕਸ਼ਮੀਰ ਦੀ ਮੁਹਿੰਮ 'ਤੇ ਵੀ ਦੋ ਵਾਰ ਗਏ ਸਨ। ਸਰਦਾਰ ਨਿਹਾਲ ਸਿੰਘ ਦੀ ਫੌਜ ਪਿਸ਼ੌਰ ਬਦਲ ਗਈ ਤਾਂ ਬੀਰ ਸਿੰਘ ਨੂੰ ਉੱਥੇ ਹੀ ਰਹਿਣਾ ਪਿਆ। ਇਨ੍ਹਾਂ ਦਿਨਾਂ ਦੌਰਾਨ ਆਪ ਦਾ ਮੇਲ-ਮਿਲਾਪ ਭਾਈ ਚੰਦਾ ਸਿੰਘ ਜਾਗੀਰਦਾਰ ਨੌਰੰਗਾਬਾਦ ਵਾਲੇ ਨਾਲ ਹੋਇਆ। ਦੋਵਾਂ ਦਾ ਆਪਸ ਵਿਚ ਗੂੜ੍ਹਾ ਪ੍ਰੇਮ-ਪਿਆਰ ਬਣ ਗਿਆ। ਦੋਵੇਂ ਆਪਸ ਵਿਚ ਸੰਤਾਂ-ਮਹਾਂਪੁਰਸ਼ਾਂ ਦੀਆਂ ਗੱਲਾਂ ਕਰਿਆ ਕਰਦੇ ਸਨ। ਭਾਈ ਚੰਦਾ ਸਿੰਘ ਤੋਂ ਹੀ ਬਾਬਾ ਬੀਰ ਸਿੰਘ ਨੇ ਬਾਬਾ ਭਾਗ ਸਿੰਘ ਭੂਰੀ ਵਾਲਿਆਂ ਦੀ ਮਹਿਮਾ ਸੁਣੀ। ਉਦੋਂ ਤੋਂ ਹੀ ਬਾਬਾ ਬੀਰ ਸਿੰਘ ਦੇ ਮਨ ਅੰਦਰ ਬਾਬਾ ਭਾਗ ਸਿੰਘ ਭੂਰੀ ਵਾਲਿਆਂ ਨੂੰ ਮਿਲਣ ਦੀ

ਤਾਂਘ ਲੱਗ ਗਈ।

ਪਿਸ਼ੌਰ ਦੇ ਨੇੜੇ ਹੀ ਇਕ ਵਾਰ ਪੰਜ ਤਾਰੇ ਨਗਰ ਵਿਚ ਸਿੱਖਾਂ ਤੇ ਮੁਸਲਮਾਨਾਂ ਦੀ ਆਪਸੀ ਲੜਾਈ ਹੋ ਗਈ। ਸਰਦਾਰ ਨਿਹਾਲ ਸਿੰਘ ਫੌਜ ਦੀ ਅਗਵਾਈ ਕਰ ਰਹੇ ਸਨ। ਬਾਬਾ ਬੀਰ ਸਿੰਘ ਨੇ ਇਸ ਲੜਾਈ ਵਿਚ ਚੰਗੇ ਜ਼ੌਹਰ ਦਿਖਾਏ। ਲੜਦਿਆਂ-ਲੜਦਿਆਂ ਬਾਬਾ ਬੀਰ ਸਿੰਘ ਦਾ ਖੰਡਾ ਟੁੱਟ ਗਿਆ ਤੇ ਆਪ ਦੁਸ਼ਮਣਾਂ ਦੇ ਘੇਰੇ ਵਿਚ ਆ ਗਏ। ਉਸੇ ਵੇਲੇ ਹੀ ਅੰਤਰ ਧਿਆਨ ਹੋ ਕੇ ਅਰਦਾਸ ਕੀਤੀ। ਦੁਸ਼ਮਣਾਂ ਦੇ ਘੇਰੇ ਵਿੱਚੋਂ ਆਪ ਸੁਰੱਖਿਅਤ ਬਾਹਰ ਨਿਕਲ ਆਏ। ਇਸ ਘਟਨਾ ਨਾਲ ਆਪ ਜੀ ਦੀ ਜ਼ਿੰਦਗੀ ਵਿਚ ਨਵਾਂ ਮੋੜ ਆਇਆ। ਆਪ ਨੇ ਇਹ ਨਿਰਣਾ ਕਰ ਲਿਆ ਕਿ ਹੁਣ ਸਾਰੀ ਜ਼ਿੰਦਗੀ ਪਰਮਾਤਮਾ ਦੀ ਬੰਦਗੀ ਵਿਚ ਹੀ ਬਤੀਤ ਕਰਨੀ ਹੈ। ਇਸ ਲਈ ਆਪ ਨੇ ਫੌਜ ਦੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਫੌਜ ਵਿੱਚੋਂ ਵਾਪਸ ਆ ਕੇ ਪਰਮਾਤਮਾ ਦੀ ਬੰਦਗੀ ਵਿਚ ਲੱਗ ਗਏ। ਆਏ-ਗਏ ਸਾਧ ਸੰਤ ਦੀ ਦਿਲੋਂ ਸੇਵਾ ਕਰਨ ਲੱਗ ਪਏ। ਇਕ ਦਿਨ ਆਪ ਜੀ ਦੇ ਪਿੰਡ ਬਹੁਤ ਭਾਰੀ ਸੰਗਤ ਗੁਰਧਾਮਾਂ ਦੀ ਯਾਤਰਾ ਕਰਦੀ ਆ ਪਹੁੰਚੀ। ਆਪ ਨੇ ਸਾਰੀ ਸੰਗਤ ਲਈ ਲੰਗਰ ਦਾ ਪ੍ਰਬੰਧ ਕੀਤਾ। ਉਸ ਸਮੇਂ ਬਰਸਾਤੀ ਮੌਸਮ ਸੀ। ਇਸ ਲਈ ਸੁੱਕਾ ਬਾਲਣ ਨਾ ਮਿਲਣ ਕਾਰਨ ਆਪ ਨੇ ਆਪਣੇ ਘਰ ਦੀਆਂ ਕੜੀਆਂ ਤੇ ਬਾਲੇ ਬਾਲਣ ਦੀ ਥਾਂ ਬਾਲ ਦਿੱਤੇ। ਜਦੋਂ ਆਪ ਜੀ ਦੀ ਮਾਤਾ ਨੂੰ ਇਸ ਗੱਲ ਦਾ ਪਤਾ ਚੱਲਿਆ ਤਾਂ ਉਹ ਬਹੁਤ ਗੁੱਸੇ ਹੋਏ। ਮਾਤਾ ਨੇ ਬਾਬਾ ਬੀਰ ਸਿੰਘ ਨੂੰ ਕਿਹਾ, ਤੇਰੇ ਵਾਸਤੇ ਚਾਰੇ ਰਸਤੇ ਖੁੱਲ੍ਹੇ ਹਨ। ਜਿੱਧਰ ਤੇਰੀ ਮਰਜ਼ੀ ਹੈ, ਉੱਧਰ ਹੀ ਚਲਾ ਜਾਹ! ਇਹ ਗੱਲ ਸੁਣ ਕੇ ਬਾਬਾ ਬੀਰ ਸਿੰਘ ਹੱਸ ਪਏ ਤੇ ਕਿਹਾ ਜਿਸ ਤਰ੍ਹਾਂ ਆਪ ਜੀ ਦੀ ਆਗਿਆ। ਆਪ ਨੇ ਇਹ ਬਚਨ ਵੀ ਕੀਤਾ ਕਿ ਮਾਤਾ ਜੀ ਨੇ ਬੜੀ ਕਿਰਪਾ ਕੀਤੀ ਹੈ, ਜੋ ਚੰਗੀ ਖੱਟੀ ਕਰਨ ਲਈ ਮੈਨੂੰ ਪ੍ਰੇਰਨਾ ਕੀਤੀ ਹੈ।

ਪਿੰਡੋਂ ਚੱਲ ਕੇ ਆਪ ਬਾਬਾ ਭਾਗ ਸਿੰਘ (ਰਾਵਲਪਿੰਡੀ) ਵਾਲਿਆਂ ਕੋਲ ਪਹੁੰਚੇ। ਬਾਬਾ ਭਾਗ ਸਿੰਘ ਕੋਲ ਰਹਿ ਕੇ ਆਪ ਨੇ ਬਹੁਤ ਸੇਵਾ ਕੀਤੀ। ਆਪ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਬਾਬਾ ਭਾਗ ਸਿੰਘ ਨੇ ਸਤਿ-ਮਾਰਗ ਦਾ ਉਪਦੇਸ਼ ਕੀਤਾ ਤੇ ਬਾਬਾ ਸਾਹਿਬ ਸਿੰਘ (ਊਨਾ) ਵਾਲਿਆਂ ਕੋਲ ਪਹੁੰਚਣ ਦੀ ਪ੍ਰੇਰਨਾ ਕੀਤੀ। ਬਾਬਾ ਸਾਹਿਬ ਸਿੰਘ ਜੀ ਹੋਰਾਂ ਪਾਸ ਆਪ ਨੇ ਲੱਗਭਗ ਤਿੰਨ ਚਾਰ ਸਾਲ ਬਹੁਤ ਸੇਵਾ ਕੀਤੀ। ਬਾਬਾ ਸਾਹਿਬ ਸਿੰਘ ਨੇ ਵੀ ਖੁਸ਼ ਹੋ ਕੇ ਆਖਿਆ, ਜਾਉ ਤੇ ਲੰਗਰ ਵਰਤਾਉ। ਖੀਸਾ ਗੁਰੂ ਕਾ ਤੇ ਹੱਥ ਤੁਹਾਡਾ ਕਦੇ ਤੋਟ ਨਾ ਆਵੇਗੀ।

ਊਨੇ ਤੋਂ ਚੱਲ ਕੇ ਆਪ ਨੌਰੰਗਾਬਾਦ ਆ ਕੇ ਮਾੜੀ ਵਿਚ ਠਹਿਰਾ ਕੀਤਾ। ਇੱਥੋਂ ਆਪ ਨੂੰ ਆਪ ਜੀ ਦੇ ਸ਼ੁਭਚਿੰਤਕ ਸੰਨ ੧੯੨੫ ਈ: ਵਿਚ ਨੌਰੰਗਾਬਾਦ ਲੈ ਆਏ। ਇੱਥੇ ਆਪ ਨੇ ਡੇਰਾ ਸੰਤਪੁਰਾ ਕਾਇਮ ਕੀਤਾ। ਅਨੇਕਾਂ ਹੀ ਸਾਧੂ ਸੰਤ ਆਪ ਕੋਲ ਰਹਿਣ ਲੱਗ ਪਏ। ਅਤੁੱਟ ਲੰਗਰ ਵਰਤਣ ਲੱਗ ਪਿਆ। ਦੂਰ-ਦੁਰਾਡੇ ਆਪ ਜੀ ਦੀ

ਸੋਭਾ ਫੈਲ ਗਈ। ਮਹਾਰਾਜਾ ਰਣਜੀਤ ਸਿੰਘ ਵੀ ਆਪ ਜੀ ਕੋਲ ਦਰਸ਼ਨ ਕਰਨ ਆਏ ਤੇ ਹੱਥੀਂ ਸੇਵਾ ਵੀ ਕੀਤੀ। ਇੱਥੇ ਹੀ ਆਪ ਜੀ ਕੋਲ ਭਾਈ ਮਹਾਰਾਜ ਸਿੰਘ ਤੇ ਭਾਈ ਵੀਰ ਸਿੰਘ ਜੀ ਆਏ। ਦੋਵਾਂ ਦੀ ਅਣਥੱਕ ਸੇਵਾ ਦੇਖ ਕੇ ਲੰਗਰ ਦਾ ਸਾਰਾ ਪ੍ਰਬੰਧ ਇਨ੍ਹਾਂ ਨੂੰ ਸੌਂਪ ਦਿੱਤਾ।

ਆਪ ਜੀ ਦੁਆਰਾ ਚਲਾਈ ਲੰਗਰ ਦੀ ਸੇਵਾ ਤੋਂ ਖੁਸ਼ ਹੋ ਕੇ ਬਾਬਾ ਸਾਹਿਬ ਸਿੰਘ ਜੀ ਨੇ ਆਪ ਨੂੰ ਲੰਗਰ ਲਈ ਦੋ ਵੱਡੀਆਂ ਲੋਹਾਂ ਵੀ ਦਿੱਤੀਆਂ। ਨੌਰੰਗਾਬਾਦ ਰੋਜ਼ਾਨਾ ੨੦-੨੫ ਹਜ਼ਾਰ ਪ੍ਰਾਣੀ ਲੰਗਰ ਛਕਦੇ ਸਨ। ਸੱਤ ਸੌ ਮਣ ਆਟਾ ਤੇ ਢਾਈ ਸੌ ਮਣ ਦਾਲ ਰੋਜ਼ਾਨਾ ਤਿਆਰ ਹੁੰਦੀ ਸੀ। ਜਿੱਥੇ ਬਾਬਾ ਜੀ ਪਾਸ ਸੰਤਾਂ ਤੇ ਜਗਿਆਸੂਆਂ ਦੇ ਡੇਰੇ ਲੱਗੇ ਰਹਿੰਦੇ ਸਨ। ਇਤਨੀ ਤਾਕਤ ਦੇ ਹੁੰਦਿਆਂ ਵੀ ਆਪ ਸ਼ਾਂਤ ਤੇ ਸਹਿਣਸ਼ੀਲ ਸੁਭਾਅ ਦੇ ਮਾਲਕ ਸਨ। ਜਦੋਂ ਵਜ਼ੀਰ ਹੀਰਾ ਸਿੰਘ ਤੋਂ ਡਰਦਿਆਂ ਸਰਦਾਰ ਅਤਰ ਸਿੰਘ ਸੰਧਾਵਾਲੀਏ ਆਪਣੇ ਪੁੱਤਰ ਨਾਲ ਆਪ ਜੀ ਦੀ ਸ਼ਰਨੀ ਆਇਆ ਤਾਂ ਆਪ ਨੇ ਸ਼ਰਣਾਗਤ ਦੀ ਰੱਖਿਆ ਕਰਨੀ ਆਪਣਾ ਮਹਾਨ ਧਰਮ ਸਮਝਿਆ। ਬਾਬਾ ਬੀਰ ਸਿੰਘ ਨੇ ਸਰਦਾਰ ਨੂੰ ਪਿਆਰ ਨਾਲ ਤਸੱਲੀ ਦਿੱਤੀ ਤੇ ਕਿਹਾ:

*ਸਿੰਘ ਮੁਛ ਭੁਯੰਗ ਮਣਿ ਸੂਰ ਸ਼ਰਨ ਪਇਆਂ।*
*ਕ੍ਰਿਪਨ ਕੇ ਘਰ ਲਛਮੀ ਚਾਰੇ ਦੇਣ ਮੋਇਆ।*
*ਸਰਣਾਗਤ ਲਈ ਆਪਾ ਵਾਰ ਦੇਣਾ;*
*ਅਤੇ ਭਰਾਵਾਂ ਉੱਤੇ ਵਾਰ ਨਹੀਂ ਕਰਨਾ।*

ਬਾਬਾ ਜੀ ਦੇ ਉੱਚ ਆਦਰਸ਼ਾਂ ਨੂੰ ਸੁਣ ਕੇ ਸਰਦਾਰ ਬਹੁਤ ਪ੍ਰਸੰਨ ਹੋਇਆ ਤੇ ਬਾਬਾ ਜੀ ਕੋਲ ਰਹਿ ਕੇ ਦਿਨ ਬਤੀਤ ਕਰਨ ਲੱਗਾ। ਬਾਬਾ ਜੀ ਬਹੁਤ ਦੂਰ-ਅੰਦੇਸ਼ੀ ਸਨ। ਆਪਣਾ ਅੰਤ ਸਮਾਂ ਨੇੜੇ ਆਉਂਦਾ ਦੇਖ ਕੇ ਡੇਰੇ ਦਾ ਪ੍ਰਬੰਧ ਸੰਭਾਲਣ ਲਈ ਬਾਬਾ ਖੁਦਾ ਸਿੰਘ ਜੀ ਨੂੰ ਚੁਣਿਆ। ਪਰ ਬਾਬਾ ਖੁਦਾ ਸਿੰਘ ਜੀ ਨੇ ਉਦਾਸੀਨਤਾ ਪ੍ਰਗਟ ਕੀਤੀ ਤੇ ਅਖੀਰ ਬਾਬਾ ਮਹਾਰਾਜ ਸਿੰਘ ਨੂੰ ਸਿਰੋਪਾ ਦੇ ਕੇ ਆਪ ਜੀ ਸੁਰਖ਼ਰੂ ਹੋਏ।

ਜਦੋਂ ਹੀਰਾ ਸਿੰਘ ਨੂੰ ਪਤਾ ਲੱਗਿਆ ਕਿ ਸਰਦਾਰ ਅਤਰ ਸਿੰਘ ਬਾਬਾ ਬੀਰ ਸਿੰਘ ਦੀ ਸ਼ਰਨ ਵਿਚ ਹੈ ਤਾਂ ਉਸ ਨੇ ਫੌਜ ਨੂੰ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਉਸ ਸਮੇਂ ਬਾਬਾ ਜੀ ਹਰੀ ਕੇ ਪੱਤਣ ਸੰਗਤਾਂ ਸਮੇਤ ਪੁੱਜੇ ਹੋਏ ਸਨ। ਲਾਹੌਰ ਦਰਬਾਰ ਤੋਂ ਲਾਭ ਸਿੰਘ ਤੇ ਗੁਲਾਬ ਸਿੰਘ ਦਾ ਬਾਬਾ ਜੀ ਨੂੰ ਸੁਨੇਹਾ ਆਇਆ ਕਿ ਆਪਣਾ ਡੰਡਾ ਡੋਰੀਆ ਚੁੱਕ ਕੇ ਕਿੱਧਰੇ ਚਲੇ ਜਾਉ।

ਉਪਰੋਕਤ ਤਿੰਨੇ ਗੱਲਾਂ ਦਾ ਬਾਬਾ ਬੀਰ ਸਿੰਘ ਨੇ ਦ੍ਰਿੜ੍ਹਤਾ ਨਾਲ ਉੱਤਰ ਦਿੱਤਾ ਕਿ ਭਾਈ ਤਿੰਨੇ ਗੱਲਾਂ ਅਸੀਂ ਕਦੇ ਵੀ ਪ੍ਰਵਾਨ ਨਹੀਂ ਕਰ ਸਕਦੇ। ਆਪ ਨੇ ਕਿਹਾ ਕਿ ਅਸੀਂ ਸਿੱਖ ਹਾਂ। ਸ਼ਰਨ ਪਿਆਂ ਨੂੰ ਕਿਸੇ ਦੇ ਸਪੁਰਦ ਨਹੀਂ ਕਰ ਸਕਦੇ। ਤੁਸੀਂ ਬੇਸ਼ੱਕ ਆਪਣੀ ਫੌਜ ਭੇਜ ਦਿਉ। ਉਹ ਸਾਨੂੰ ਮਾਰ ਕੇ ਸਰਦਾਰ ਅਤਰ ਸਿੰਘ ਨੂੰ ਫੜ ਕੇ ਲੈ

ਜਾਵੇ। ਜਿਊਂਦੇ ਜੀਅ ਅਸੀਂ ਕਿਸੇ ਨੂੰ ਫੌਜ ਦੇ ਸਪੁਰਦ ਨਹੀਂ ਕਰ ਸਕਦੇ।

ਅਜਿਹਾ ਕੋਰਾ ਜਵਾਬ ਸੁਣ ਕੇ ਫੌਜ ਉਲਟ ਪਈ ਤੇ ਇਕ ਦਮ ਤੋਪਾਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਬਾਬਾ ਜੀ ਦੇ ਸਿਪਾਹਸਲ੍ਹਾਰ ਕੰਵਰ ਕਸ਼ਮੀਰਾ ਸਿੰਘ, ਪਿਸ਼ੌਰਾ ਸਿੰਘ ਅਤੇ ਸਰਦਾਰ ਜਵਾਹਰ ਸਿੰਘ ਫੌਜਾਂ ਸਣੇ ਮੁਕਾਬਲਾ ਕਰਨ ਲਈ ਤਿਆਰ ਹੋਏ। ਪਰ ਬਾਬਾ ਜੀ ਨੇ ਉਸ ਵੇਲੇ ਹੱਥ ਉਠਾ ਕੇ ਰੋਕ ਦਿੱਤਾ ਤੇ ਕਿਹਾ, 'ਭਾਈ ਡੋਗਰਾ ਚਾਲ ਖੇਡ ਗਿਆ ਜੇ, ਉਸ ਨੇ ਸਾਡੇ ਮੁਕਾਬਲੇ 'ਤੇ ਕੇਵਲ ਸਿੱਖਾਂ ਦੀ ਫੌਜ ਲਿਆਂਦੀ ਹੈ, ਇਸ ਲਈ ਹੁਣ ਜਿਹੜਾ ਵੀ ਹੱਥ ਚੁੱਕੇਗਾ ਉਹ ਨਰਕਾਂ ਨੂੰ ਜਾਵੇਗਾ। ਕਿਉਂਕਿ ਜਿਹੜੇ ਸਾਡੇ 'ਤੇ ਤੋਪਾਂ ਦਾਗ ਰਹੇ ਹਨ, ਉਹ ਵੀ ਸਿੱਖ ਹਨ ਤੇ ਅਸੀਂ ਵੀ ਸਿੱਖ ਹਾਂ। ਉਹ ਸਾਡੇ ਭਾਈ ਹਨ ਤੇ ਅਸੀਂ ਆਪਣੇ ਭਾਈਆਂ 'ਤੇ ਕੋਈ ਵਾਰ ਨਹੀਂ ਕਰਨਾ। ਜੇਕਰ ਉਹ ਵਾਰ ਕਰਦੇ ਹਨ ਤਾਂ ਆਪਣੇ ਕੀਤੇ ਦਾ ਫਲ ਭੁਗਤਣਗੇ।' ਬਾਬਾ ਜੀ ਦੇ ਇਹ ਬਚਨ ਸੁਣ ਕੇ ਸਾਰੇ ਨਿਹੱਥੇ ਹੋ ਕੇ ਬਹਿ ਗਏ। ਇਤਨੇ ਵਿਚ ਹੀ ਤੋਪ ਦਾ ਇਕ ਗੋਲਾ ਬਾਬਾ ਜੀ ਦੇ ਪੱਟ 'ਤੇ ਲੱਗਿਆ। ਬਾਬਾ ਜੀ ਦੇ ਚੋਬਦਾਰ ਜੋ ਵਾਰੀ-ਵਾਰੀ ਉੱਠਦੇ ਰਹੇ ਤੇ ਮਾਰੇ ਜਾਂਦੇ ਰਹੇ। ਬਾਬਾ ਜੀ ਅਡੋਲ ਰਹੇ ਤੇ ਸ਼ਹੀਦ ਹੋਏ ਸਿੰਘਾਂ ਨੂੰ ਦੇਖ ਕੇ ਕਹਿੰਦੇ ਰਹੇ, ਕਿ ਵਾਹ:

*ਯਾਰੀ ਪਰਖੀਏ ਯਾਰਾਂ ਦੀ ਜਦ ਮਾਰ ਪਏ ਤਲਵਾਰਾਂ ਦੀ*

ਬਾਬਾ ਜੀ ਪਰਮਾਤਮਾ ਦਾ ਭਾਣਾ ਮੰਨਦੇ ਹੋਏ ਸੰਮਤ ੧੯੦੧ ਸੰਨ ੧੮੪੪ ਈ: ਵਿਚ ੨੭ ਵੈਸਾਖ ਨੂੰ ਆਪਣੇ ਹੀ ਭਰਾਵਾਂ ਹੱਥੋਂ ਦਿਨ ਮੰਗਲਵਾਰ ਨੂੰ ਤੋਪ ਦੇ ਗੋਲੇ ਨਾਲ ਸ਼ਹੀਦ ਹੋ ਗਏ। ਆਪ ਜੀ ਦੀ ਸ਼ਹਾਦਤ ਤੇ ਸ਼ਾਹ ਮੁਹੰਮਦ ਕਵੀ ਗ਼ਮ ਦੇ ਅੱਥਰੂ ਵਹਾਉਂਦਾ ਹੋਇਆ ਲਿਖਦਾ ਹੈ:

*ਬੀਰ ਸਿੰਘ ਨੂੰ ਮਾਰਿਆ ਢਾਹ ਤੋਪਾਂ,*
*ਨਹੀਂ ਛੱਡਿਆ ਸੰਤ ਤੇ ਸਾਧ ਮੀਆਂ।*

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੇ ਸ਼ਬਦਾਂ ਵਿਚ ਇਸ ਸ਼ਹਾਦਤ ਇਉਂ ਅੰਕਿਤ ਕਰਦਾ ਹੈ:

*ਡੇਰਾ ਰਾਜਿਆਂ ਦੇ ਜਿਹਾ ਬੀਰਾ ਸਿੰਘ ਦਾ, ਲੁੱਟ ਪੁੱਟ ਬਰਬਾਦ ਕਰਾਇ ਦਿੱਤਾ।*
*ਮੰਦਾ ਚੰਗਾ ਭੀ ਥਾਂ ਨਾ ਵੇਖਿਉ ਨੇ, ਅਧਮੂਲ ਫਤੂਰ ਮਚਾਇ ਦਿੱਤਾ।*
*ਬਿਨਾਂ ਦੋਸ਼ ਦੇ ਸੰਤ ਸਤਾਇ ਕਰ ਕੇ, ਸਿੱਖ ਰਾਜ ਦਾ ਬੇੜਾ ਡੁਬਾਇ ਦਿੱਤਾ।*
*ਖ਼ੁਦਗਰਜ਼ੀਆਂ ਹੱਥ ਕਰਤਾਰ ਸਿੰਘਾ, ਚੜ੍ਹ ਮੂਰਖਾਂ ਰਾਜ ਗਵਾਇ ਦਿੱਤਾ।*

ਆਪ ਦੀ ਆਗਿਆ ਅਨੁਸਾਰ ਆਪ ਜੀ ਦੀ ਅਰਥੀ ਨੂੰ ਸਣੇ ਪਲੰਘ ਦਰਿਆ ਪ੍ਰਵਾਹ ਕੀਤਾ ਗਿਆ। ਕਹਿੰਦੇ ਹਨ ਮੁੱਠੀਆਂ ਵਾਲੇ ਦੇ ਨੇੜੇ ਕਿਨਾਰੇ ਖੜ੍ਹੇ ਪ੍ਰੇਮੀਆਂ ਨੇ ਪਲੰਘ ਫੜ ਲਿਆ ਤੇ ਇੱਥੇ ਹੀ ਸਸਕਾਰ ਕਰ ਦਿੱਤਾ। ਜਦੋਂ ਬਾਬਾ ਜੀ ਦੀ ਸ਼ਹਾਦਤ ਦੀ ਖ਼ਬਰ ਦੂਰ-ਨੇੜੇ ਫੈਲੀ ਤਾਂ ਲੋਕਾਂ ਦੇ ਜਜ਼ਬੇ ਭੜਕ ਉੱਠੇ। ਲੋਕਾਂ ਨੇ ਲਾਹੌਰ ਸਰਕਾਰ ਨੂੰ ਕੋਸਣਾ ਸ਼ੁਰੂ ਕਰ ਦਿੱਤਾ। ਲਾਹੌਰ ਦਰਬਾਰ ਦੇ ਫੌਜੀਆਂ ਨੂੰ 'ਗੁਰੂ ਮਾਰ' ਦਾ ਨਾਂ

ਦਿੱਤਾ ਗਿਆ। ਭਾਵੇਂ ਡੋਗਰਿਆਂ ਨੇ ਜਨ-ਸਧਾਰਨ ਦੇ ਕੰਮਾਂ ਵਿਚ ਬਹੁਤ ਸੁਧਾਰ ਕੀਤਾ। ਪਰ ਪੰਜਾਬੀ ਡੋਗਰਿਆਂ ਨੂੰ ਘ੍ਰਿਣਾ ਕਰਦੇ ਸਨ। ਇਸ ਤਰ੍ਹਾਂ ਹੀਰਾ ਸਿੰਘ ਦੇ ਰਾਜ਼ ਦਾ ਅੰਤ ਜਲਦੀ ਹੀ ਹੋ ਗਿਆ। ਪੰਜਾਬ ਜਿਸ ਨੂੰ ਇਕ ਸ਼ਕਤੀਸ਼ਾਲੀ ਪ੍ਰਧਾਨ ਮੰਤਰੀ ਦੀ ਲੋੜ ਸੀ ਤੋਂ ਵਾਂਝਾ ਰਹਿ ਗਿਆ ਤੇ ਅਜਿਹੀ ਸਥਿਤੀ ਦਾ ਲਾਭ ਅੰਗਰੇਜ਼ਾਂ ਨੇ ਪ੍ਰਾਪਤ ਕੀਤਾ।

ਬਾਬਾ ਬੀਰ ਸਿੰਘ ਜੀ ਦਾ ਮੁੱਖ ਮੰਤਵ ਸਿੱਖਾਂ ਵਿਚ ਪਵਿੱਤਰਤਾ ਅਤੇ ਨਿਸ਼ਕਾਮ ਸੇਵਾ ਦਾ ਉਹ ਜਜ਼ਬਾ ਉਜਾਗਰ ਕਰਨ ਦਾ ਸੀ ਜੋ ਦਸਾਂ ਗੁਰੂਆਂ ਦੇ ਸਮਿਆਂ ਤੋਂ ਉਨ੍ਹਾਂ ਦਾ ਮੀਰੀ ਗੁਣ ਸੀ। ਸਮੁੱਚੇ ਦੇਸ਼ ਵਿਚ ਬਾਬਾ ਜੀ ਦੇ ਜੀਵਨ ਨਾਲ ਸੰਬੰਧਿਤ ੩੯੦ ਸਥਾਨ ਹਨ। ਚਾਰ ਸਥਾਨ ਮੁੱਠੀਆਂਵਾਲ ਹਨ, ਜਿੱਥੇ ਬਾਬਾ ਜੀ ਦਾ ਸਸਕਾਰ ਕੀਤਾ ਗਿਆ ਸੀ। ਗਗੋਬੂਹਾ, ਨੌਰੰਗਾਬਾਦ, ਦਮਦਮਾ ਸਾਹਿਬ, ਠੱਟਾ ਟਿੱਬਾ ਜ਼ਿਲ੍ਹਾ ਕਪੂਰਥਲਾ, ਰੱਤੋਕੀ ਇਹ ਸਥਾਨ ਪ੍ਰਸਿੱਧ ਹਨ। ਪੰਡਤ ਸ਼ੇਰ ਸਿੰਘ ਜੀ 'ਬੀਰ ਮ੍ਰਿਗੇਸ' ਵਿਚ ਲਿਖਦੇ ਹਨ ਕਿ ਬਾਬਾ ਜੀ ਦੇ ਸਰੀਰ ਵਿਚ ੧੮ ਗੋਲੀਆਂ ਲੱਗੀਆਂ ਦਸ ਛਾਤੀ ਵਿਚ, ਚਾਰ ਦੋਹਾਂ ਬਾਹਾਂ ਵਿਚ, ਦੋ ਗੋਲੀਆਂ ਸੀਸ ਵਿਚ ਤੇ ਦੋ ਨਲਾਂ ਵਿਚ ਲੱਗੀਆਂ। ■

---

## *ਹਮ ਤੋ ਲਰ ਮਰਹੈ ਯਹਿ ਠਾਇ*

*(ਸਫ਼ਾ ੬੩ ਦਾ ਬਾਕੀ ਹਿੱਸਾ)*

ਨਹੀਂ ਸੀ। ਜਿਉਂ ਹੀ ਉਹ ਬਾਹਰ ਨਿਕਲਦੇ ਦੁਸ਼ਮਣ ਦੀਆਂ ਤੋਪਾਂ ਗੋਲੇ ਵਰਸਾਉਣਾ ਸ਼ੁਰੂ ਕਰ ਦਿੰਦੀਆਂ। ਆਖਰ ਕੁਦਰਤ ਉਨ੍ਹਾਂ ਦੀ ਮਦਦ 'ਤੇ ਆਈ। ਬਾਰਸ਼ ਹੋਣ ਲੱਗ ਪਈ। ਇਤਨੀ ਬਾਰਸ਼ ਹੋਈ ਕਿ ਦੁਸ਼ਮਣ ਦੀਆਂ ਤੋਪਾਂ ਨਕਾਰਾ ਹੋ ਗਈਆਂ। ਸਿੱਖਾਂ ਨੇ ਮੌਕੇ ਦਾ ਲਾਭ ਉਠਾਇਆ ਤੇ ਰਾਤ ਦੇ ਹਨੇਰੇ ਵਿਚ ਕੱਟ-ਵੱਢ ਕਰਦੇ ਨਿਕਲ ਗਏ। ਸਵੇਰੇ ਜਦੋਂ ਬਾਰਸ਼ ਰੁਕਣ 'ਤੇ ਫੌਜਾਂ ਨੇ ਉੱਥੇ ਕਿਸੇ ਸਿੱਖ ਨੂੰ ਨਾ ਵੇਖਿਆ ਤਾਂ ਉਨ੍ਹਾਂ ਸਮਝਿਆ ਕਿ ਉਨ੍ਹਾਂ ਰਾਤ ਹੋਈ ਝੜਪ ਵਿਚ ਸਿੱਖਾਂ ਨੂੰ ਮਾਰ-ਮੁਕਾਇਆ ਹੈ। ਇਸ ਖੁਸ਼ੀ ਵਿਚ ਵਾਪਸ ਮੁੜ ਉਨ੍ਹਾਂ ਰਸਤੇ ਵਿਚ ਭੀਲਵਾਲ ਵਿਖੇ ਟਿਕਾਣਾ ਕਰ ਖੁਸ਼ੀਆਂ ਮਨਾਉਣੀਆਂ ਸ਼ੁਰੂ ਕਰ ਦਿੱਤੀਆਂ। ਜਿਉਂ ਹੀ ਮੁਗ਼ਲ ਫੌਜ ਦੇ ਰੰਗ-ਰਲੀਆਂ ਮਨਾਏ ਜਾਣ ਦੀਆਂ ਖ਼ਬਰਾਂ ਸਿੱਖਾਂ ਤਕ ਪੁੱਜੀਆਂ, ਉਹ ਅਚਾਨਕ ਹੀ ਰੰਗ-ਰਲੀਆਂ ਮਨਾਉਂਦੇ ਮੁਗ਼ਲ ਫੌਜੀਆਂ ਉੱਤੇ ਟੁੱਟ ਪਏ ਅਤੇ ਉਨ੍ਹਾਂ ਵਿੱਚੋਂ ਕਈਆਂ ਨੂੰ ਤੇਗ ਦੀ ਭੇਟ ਚੜ੍ਹਾਉਂਦਿਆਂ ਗ਼ਾਇਬ ਹੋ ਗਏ। ਸਿੱਖਾਂ ਦੇ ਹੋਏ ਇਸ ਅਚਾਨਕ ਹਮਲੇ ਵਿਚ ਮੁਰਤਜ਼ਾ ਖਾਨ ਤੇ ਹੋਰ ਕਈ ਮੁਗ਼ਲ ਫੌਜ ਦੇ ਮੁਖੀ ਮਾਰੇ ਗਏ।

ਇਸ ਘਟਨਾ ਨੇ ਜ਼ਕਰੀਆ ਖਾਨ ਨੂੰ ਇਸ ਗੱਲ ਦਾ ਅਹਿਸਾਸ ਕਰਵਾ ਦਿੱਤਾ ਕਿ ਜ਼ੋਰ-ਜਬਰ ਅਤੇ ਜ਼ੁਲਮ ਨਾਲ ਸਿੱਖਾਂ ਨੂੰ ਮਾਰ ਮੁਕਾਇਆ ਜਾਣਾ ਸੰਭਵ ਨਹੀਂ।

■

# ਬਾਬਾ ਜਵਾਲਾ ਸਿੰਘ ਠੱਠੀਆਂ ਅਤੇ ਗਦਰ ਅੰਦੋਲਨ

*-ਪ੍ਰੋ. ਰਘੁਬੀਰ ਸਿੰਘ**

ਗਦਰ ਅੰਦੋਲਨ ਦੀ ਸ਼ੁਰੂਆਤ ਸੰਯੁਕਤ ਰਾਸ਼ਟਰ ਅਮਰੀਕਾ 'ਚ ਹੋਈ ਸੀ, ਇਸ ਨੂੰ ਦੇਸ਼ ਭਗਤੀ ਅਤੇ ਕੁਰਬਾਨੀ ਦੀ ਮਹਾਨ ਗਾਥਾ ਦੇ ਰੂਪ ਵਿਚ ਜਾਣਿਆ ਜਾਂਦਾ ਹੈ, ਇਸ ਦਾ ਮਕਸਦ ਬ੍ਰਿਟਿਸ਼ ਹਕੂਮਤ ਤੋਂ ਛੁਟਕਾਰਾ ਪਾਉਣ ਲਈ ਭਾਰਤ 'ਚ ਕ੍ਰਾਂਤੀ ਲਿਆਉਣਾ ਸੀ, ਗਦਰ ਪਾਰਟੀ ਦਾ ਹੈੱਡਕੁਆਟਰ ਸੈਂਟ ਫਰਾਂਸਿਸਕੋ 'ਚ ਸਥਾਪਿਤ ਕੀਤਾ ਗਿਆ ਅਤੇ ਪਾਰਟੀ ਨੇ ਆਪਣਾ ਹਫ਼ਤਾਵਾਰ ਪੱਤਰ 'ਗਦਰ' ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ। ਗਦਰ ਪੱਤਰ ਦਾ ਮੁੱਖ ਮੰਤਵ ਭਾਰਤੀਆਂ 'ਚ ਰਾਸ਼ਟਰ -ਪ੍ਰੇਮ ਦੀ ਭਾਵਨਾ ਜਗਾਉਣਾ ਅਤੇ ਭਾਰਤ 'ਚ ਸ਼ਸਤਰ ਵਿਦਰੋਹ ਲਈ ਟ੍ਰੇਨਿੰਗ ਦੇਣਾ ਸੀ, ਗਦਰ ਪਾਰਟੀ 'ਚ ਆਮ ਤੌਰ 'ਤੇ ਪੰਜਾਬੀ ਅਤੇ ਵਿਸ਼ੇਸ਼ ਤੌਰ 'ਤੇ ਸਿੱਖ ਵੱਡੀ ਗਿਣਤੀ 'ਚ ਸ਼ਾਮਲ ਹੋਏ, ਇਨ੍ਹਾਂ 'ਚ ਮੰਨੇ-ਪ੍ਰਮੰਨੇ, ਵਚਨਬੱਧ ਅਤੇ ਸੰਕਲਪਬੱਧ ਨੇਤਾ ਬਾਬਾ ਜਵਾਲਾ ਸਿੰਘ ਸ਼ਾਮਲ ਸੀ, ਜਿਨ੍ਹਾਂ ਅੰਦਰ ਦੇਸ਼ ਪ੍ਰੇਮ ਦੀ ਭਾਵਨਾ ਕੁੱਟ-ਕੁੱਟ ਕੇ ਭਰੀ ਹੋਈ ਸੀ, ਉਨ੍ਹਾਂ ਦਾ ਜਨਮ ਪਿੰਡ ਠੱਠੀਆਂ, ਤਹਿਸੀਲ ਬਾਬਾ ਬਕਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ 'ਚ ਸੰਨ ੧੮੭੧ ਈ: ਨੂੰ ਹੋਇਆ ਸੀ। ਉਨ੍ਹਾਂ ਦੇ ਪਿਤਾ ਸ. ਘਨਈਆ ਸਿੰਘ ਪੰਜਾਬ ਦੇ ਕਸ਼ਯਪ ਰਾਜਪੂਤ ਸਨ।

ਹੋਰ ਪੰਜਾਬੀ ਕਿਸਾਨਾਂ ਦੀ ਤਰ੍ਹਾਂ ਬਾਬਾ ਜਵਾਲਾ ਸਿੰਘ ਵੀ ਆਰਥਿਕ ਖੁਸ਼ਹਾਲੀ ਦੀ ਭਾਲ 'ਚ ਵਿਦੇਸ਼ ਗਏ, ਜ਼ਿੰਦਗੀ ਦੇ ਕਈ ਉਤਰਾਅ-ਚੜ੍ਹਾਅ ਦਾ ਸਾਹਮਣਾ ਕਰਦੇ ਹੋਏ ਉਹ ਚੀਨ, ਪਨਾਮਾ, ਮੈਕਸਿਕੋ, ਕੈਨੇਡਾ ਆਦਿ ਦੇਸ਼ਾਂ ਤੋਂ ਹੁੰਦੇ ਹੋਏ ੧੯੦੮ ਈ: ਨੂੰ ਕੈਲੀਫੋਰਨੀਆਂ (ਅਮਰੀਕਾ) ਪਹੁੰਚੇ, ਅਮਰੀਕਾ 'ਚ ਲੋਕਾਂ ਨੂੰ ਜਿਹੜੇ ਅਜ਼ਾਦੀ ਅਤੇ ਅਧਿਕਾਰ ਹਾਸਲ ਸਨ, ਉਨ੍ਹਾਂ ਦਾ ਇਸ ਨੌਜਵਾਨ ਦੇ ਦਿਲ ਉੱਪਰ ਗਹਿਰਾ ਅਸਰ ਹੋਇਆ, ਅਮਰੀਕਾ 'ਚ ਰਹਿਣ ਵਾਲੇ ਭਾਰਤੀ ਵਿਸ਼ੇਸ਼ ਤੌਰ 'ਤੇ ਮਜ਼ਦੂਰਾਂ ਨਾਲ ਉੱਥੋਂ ਦੇ ਨਾਗਰਿਕਾਂ ਦੁਆਰਾ ਗੈਰ ਮਨੁੱਖੀ ਅਤੇ ਭੇਦ-ਭਾਵ ਦਾ ਸਲੂਕ ਕੀਤਾ ਜਾਂਦਾ ਸੀ, ਇਹੀ ਨਹੀਂ ਬ੍ਰਿਟਿਸ਼ ਸਰਕਾਰ ਦਾ ਰਵੱਈਆ ਵੀ ਵਧੀਆ ਨਹੀਂ ਸੀ, ਬਾਬਾ ਜਵਾਲਾ ਸਿੰਘ ਅਤੇ ਉਨ੍ਹਾਂ ਦੇ ਦੋਸਤਾਂ ਦੇ ਮਨਾਂ 'ਚ ਇਹ ਭਾਵਨਾ ਜ਼ੋਰ ਫੜਦੀ ਗਈ ਕਿ ਉਨ੍ਹਾਂ ਦੀ ਪਰੇਸ਼ਾਨੀ ਅਤੇ ਮੁਸੀਬਤਾਂ ਦੀ ਜੜ ਉਨ੍ਹਾਂ ਦੀ ਰਾਜਨੀਤਿਕ ਗੁਲਾਮੀ ਹੈ।

ਪ੍ਰਵਾਸੀ ਭਾਰਤੀਆਂ 'ਚ ਸਰੀਰਿਕ ਚੁਸਤੀ ਅਤੇ ਤਾਕਤ ਬਹੁਤ ਸੀ, ਉਹ ਅਕੁਸ਼ਲ ਮਜ਼ਦੂਰ ਸੀ ਅਤੇ ਇਸ ਕਰਕੇ ਅਜਿਹਾ ਰੋਜ਼ਗਾਰ ਕਰਦੇ ਜਿਸ ਵਿਚ

**ਰਿਟਾ:ਪ੍ਰੋਫੈਸਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੦੯੮੧੪੫-੩੯੯੩੮*

ਸਰੀਰਿਕ ਤਾਕਤ ਦੀ ਜ਼ਿਆਦਾ ਲੋੜ ਹੁੰਦੀ ਸੀ ਜਿਵੇਂ ਕਿ ਲੱਕੜੀ ਕੱਟਣ ਅਤੇ ਚੀਰਣ ਦਾ ਕੰਮ, ਦਰੱਖਤਾਂ ਦੀ ਕਟਾਈ ਅਤੇ ਜੰਗਲਾਂ ਦੀ ਸਫਾਈ ਅਤੇ ਵੱਡੇ-ਵੱਡੇ ਫਾਰਮ ਹਾਊਸਾਂ 'ਚ ਲੱਗੀਆਂ ਆਰਾ ਮਸ਼ੀਨਾਂ ਤੇ ਕੰਮ ਕਰਨਾ ਆਦਿ।

ਗੋਰਿਆਂ ਦੇ ਮਜ਼ਦੂਰ ਸੰਘ ਇਸ ਗੱਲ ਨੂੰ ਚੰਗੀ ਤਰ੍ਹਾਂ ਮਹਿਸੂਸ ਕਰਦੇ ਸਨ ਕਿ ਅਮਰੀਕਾ 'ਚ ਨਿੱਜੀ ਸਵਾਰਥ ਰੱਖਣ ਵਾਲੇ ਲੋਕਾਂ ਨੇ ਘੱਟ ਦਰਾਂ 'ਤੇ ਮਿਲਣ ਵਾਲੇ ਭਾਰਤੀ ਮਜ਼ਦੂਰਾਂ ਨੂੰ ਕੰਮ 'ਤੇ ਲਗਾ ਰੱਖਿਆ ਹੈ ਤਾਂਕਿ ਮਜ਼ਦੂਰ ਸੰਘਾਂ ਦੀ ਸੌਦੇਬਾਜ਼ੀ ਦੀ ਤਾਕਤ ਨੂੰ ਕਮਜ਼ੋਰ ਕੀਤਾ ਜਾ ਸਕੇ, ਇੰਨਾ ਹੀ ਨਹੀਂ ਅਮਰੀਕੀ ਸਮਾਜ ਜਾਤੀ ਭੇਦ-ਭਾਵ ਜਿਹੀ ਬਿਮਾਰੀ ਤੋਂ ਵੀ ਪੀੜ੍ਹਤ ਸੀ, ਪੁਰਾਣੀਆਂ ਰੀਤਾਂ, ਰੰਗ, ਭੇਦ, ਜ਼ਿੰਦਗੀ ਜਿਊਂਣ ਦੇ ਤੌਰ ਤਰੀਕਿਆਂ ਦੇ ਕਾਰਨ ਅਪਮਾਨਜਨਕ ਅਤੇ ਦੁਸ਼ਮਣੀ ਦੇ ਹਾਲਾਤ ਪੈਦਾ ਹੋ ਗਏ ਸੀ, ਅਮਰੀਕੀ ਮਜ਼ਦੂਰ ਵਰਗ ਦਾ ਗੁੱਸਾ ਇਨ੍ਹਾਂ ਉੱਤੇ ਉਤਰਦਾ ਸੀ, ਆਰਥਿਕ ਸੰਕਟ (੧੯੦੭-੦੮) ਨੇ ਇਨ੍ਹਾਂ ਕਾਰਨਾਂ ਨੂੰ ਹੋਰ ਤੇਜ਼ ਕਰ ਦਿੱਤਾ, ਅਮਰੀਕੀ ਮਜ਼ਦੂਰ ਯੂਨੀਅਨ ਦੇ ਮਜ਼ਦੂਰ ਏਸ਼ੀਆਈ ਦੇਸ਼ਾਂ ਦੇ ਮਜ਼ਦੂਰਾਂ, ਖਾਸ ਕਰਕੇ ਭਾਰਤੀ ਮਜ਼ਦੂਰਾਂ 'ਤੇ ਹਮਲਾ ਕਰਨਾ, ਲੁੱਟਪਾਟ ਅਤੇ ਮਾਰ ਕੁੱਟ ਕਰਨੀ ਸ਼ੁਰੂ ਕਰ ਦਿੱਤੀ, ਗੋਰੇ ਬਦਮਾਸ਼ਾਂ ਦੇ ਇਨ੍ਹਾਂ ਹਮਲਿਆਂ ਨੇ ਭਾਰਤੀ ਮਜ਼ਦੂਰਾਂ ਨੂੰ ਸੰਗਠਿਤ ਹੋਣ ਲਈ ਮਜ਼ਬੂਰ ਕਰ ਦਿੱਤਾ, ਸੰਨ ੧੯੧੦ 'ਚ ਇਕ ਅਜਿਹੀ ਘਟਨਾ ਵਿਚ ਡੰਡਿਆਂ, ਲਾਠੀਆਂ ਆਦਿ ਨਾਲ ਲੈਸ ਭਾਰਤੀਆਂ ਨੇ ਗੋਰੇ ਮਜ਼ਦੂਰਾਂ ਨੂੰ ਮਾਰ ਭਜਾਇਆ, ਇਕ ਦੂਸਰੀ ਘਟਨਾ 'ਚ ਭਾਰਤੀ ਮਜ਼ਦੂਰਾਂ ਨੇ ਆਤਮ ਰੱਖਿਆ 'ਚ ੫ ਪਿਸਤੌਲਾਂ ਅਤੇ ਕੁਝ ਰਾਇਫਲਾਂ ਹਥਿਆ ਲਈਆਂ, ਇਕ ਵਾਰ ਜਦੋਂ ਅਮਰੀਕੀ ਮਜ਼ਦੂਰਾਂ ਨੇ ਭਾਰਤੀ ਮਜ਼ਦੂਰਾਂ 'ਤੇ ਹਮਲਾ ਕੀਤਾ ਤਾਂ ਭਾਰਤੀ ਮਜ਼ਦੂਰਾਂ ਨੇ ਪਿਸਤੌਲਾਂ, ਰਾਇਫਲਾਂ ਆਦਿ ਨਾਲ ਉਨ੍ਹਾਂ ਦਾ ਮੁਕਾਬਲਾ ਕੀਤਾ ਅਤੇ ਅਮਰੀਕੀ ਦੁਮ ਦਬਾ ਕੇ ਭੱਜ ਗਏ, ਬਾਬਾ ਜਵਾਲਾ ਸਿੰਘ ਨੂੰ ਜਦ ਇਨ੍ਹਾਂ ਘਟਨਾਵਾਂ ਦਾ ਪਤਾ ਲੱਗਾ ਤਾਂ ਉਨ੍ਹਾਂ ਦੀ ਖੁਸ਼ੀ ਦਾ ਠਿਕਾਣਾ ਨਾ ਰਿਹਾ ਅਤੇ ਉਨ੍ਹਾਂ ਕਿਹਾ ਕਿ ਗੋਰਿਆਂ ਨੂੰ ਹੁਣ ਜ਼ਿੰਦਗੀ ਭਰ ਲਈ ਸਬਕ ਮਿਲ ਗਿਆ ਹੈ।

ਬਾਬਾ ਜਵਾਲਾ ਸਿੰਘ ਬਹੁਤ ਹੀ ਉੱਦਮੀ ਇਨਸਾਨ ਸਨ, ਉਨ੍ਹਾਂ ਨੇ ਇਕ ਰਜਿਸਟਰਡ ਕੰਪਨੀ ਖੋਲ੍ਹੀ ਜਿਸ ਵਿਚ ਉਨ੍ਹਾਂ ਦੇ ੫੦% ਤੋਂ ਵੱਧ ਸ਼ੇਅਰ ਸਨ, ਉਨ੍ਹਾਂ ਕੰਪਨੀ ਦੇ ਨਾਂ ੫੦੦ ਏਕੜ ਦਾ 'ਹਾਲਟ ਵੇਲ ਫਾਰਮ' ਲੀਜ਼ 'ਤੇ ਲਿਆ, ਉਹ ਇਕ ਸਫਲ ਕਿਸਾਨ ਸਨ ਅਤੇ ਕੈਲੀਫੋਰਨੀਆਂ 'ਚ ਉਨ੍ਹਾਂ ਨੂੰ ਆਲੂਆਂ ਦੇ ਬਾਦਸ਼ਾਹ (ਪੋਟੈਟੋ ਕਿੰਗ) ਦੇ ਨਾਂ ਨਾਲ ਜਾਣਿਆ ਜਾਂਦਾ ਸੀ, ਲਾਲਾ ਹਰਦਿਆਲ ਬਾਬਾ ਜਵਾਲਾ ਸਿੰਘ ਦੀ ਬਹੁਤ ਇੱਜ਼ਤ ਕਰਦੇ ਸੀ ਅਤੇ ਉਹ ਆਮ ਤੌਰ 'ਤੇ ਉਨ੍ਹਾਂ ਦੇ ਫਾਰਮ ਹਾਊਸ 'ਤੇ ਆਉਂਦੇ ਰਹਿੰਦੇ ਸੀ, ਇਹ ਫਾਰਮ ਹਾਊਸ ਦੇਸ਼ ਪ੍ਰੇਮੀਆਂ ਵਾਸਤੇ ਸਵਰਗ ਸੀ। ਇੱਥੇ ਮੁਫਤ ਲੰਗਰ ਅਤੇ ਮਹਿਮਾਨਾਂ ਦੇ ਰਹਿਣ ਦਾ ਪ੍ਰਬੰਧ ਸੀ, ਕਈ ਵਾਰ ਮਹਿਮਾਨ ੧੦੦ ਤੋਂ ਵੀ ਜ਼ਿਆਦਾ ਹੋ ਜਾਂਦੇ ਸਨ, ਇਹ ਫਾਰਮ ਹਾਊਸ ਵਿਦੇਸ਼ 'ਚ ਆਉਣ ਵਾਲੇ

ਭਾਰਤੀਆਂ ਨੂੰ ਨੌਕਰੀ ਦਿਵਾਉਣ ਦਾ ਸਾਧਨ ਵੀ ਸੀ। ਬਰਕਲੇ ਯੂਨੀਵਰਸਿਟੀ 'ਚ ਉੱਚੀ ਪੜ੍ਹਾਈ ਦੇ ਲਈ ਭਾਰਤ ਦੇ ਮੱਧਵਰਗੀ ਪਰਵਾਰਾਂ ਤੋਂ ਆਉਣ ਵਾਲੇ ਵਿਦਿਆਰਥੀ ਛੁੱਟੀਆਂ 'ਚ ਇੱਥੇ ਆਉਂਦੇ ਤੇ ਮਿਹਨਤ ਕਰ ਕੇ ਪੈਸੇ ਵੀ ਕਮਾਉਂਦੇ ਸੀ।

ਹਾਲਟ ਵੇਲ ਫਾਰਮ 'ਚ ਗੁਪਤ ਸੈਨਿਕ ਸਿਖਲਾਈ ਕੇਂਦਰ ਖੋਲਿਆ ਗਿਆ। ਸਰਦਾਰ ਊਧਮ ਸਿੰਘ ਨੇ ਕ੍ਰਾਂਤੀਕਾਰੀਆਂ ਨੂੰ ਗੁਰੀਲਾ ਯੁੱਧ ਟ੍ਰੇਨਿੰਗ ਦੇਣ ਦੀ ਜ਼ਿੰਮੇਵਾਰੀ ਆਪਣੇ ਉੱਪਰ ਲੈ ਲਈ ਸੀ। ਉਹ ਪਹਿਲਾਂ ਬ੍ਰਿਟਿਸ਼ ਸੈਨਾ 'ਚ ਰਹਿ ਚੁੱਕੇ ਸਨ।

ਬਾਬਾ ਜਵਾਲਾ ਸਿੰਘ ਧਾਰਮਿਕ ਸੁਭਾਅ ਦੇ ਇਨਸਾਨ ਸਨ ਅਤੇ ਉਨ੍ਹਾਂ ਵਰਗੇ ਹੀ ਉਨ੍ਹਾਂ ਦੇ ਨੇੜਲੇ ਸਹਿਯੋਗੀ ਅਤੇ ਕੰਪਨੀ ਦੇ ਸ਼ੇਅਰ ਹੋਲਡਰ ਭਾਈ ਵਸਾਖਾ ਸਿੰਘ ਸਨ। ਉਹ ਸਮਰਪਿਤ ਸਿੱਖ ਅਤੇ ਸੰਤ ਸੁਭਾਅ ਦੇ ਇਨਸਾਨ ਸਨ। ਉਨ੍ਹਾਂ ਨੇ ਫਾਰਮ ਹਾਊਸ ਦੇ ਇਕ ਕਮਰੇ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਸੀ।

ਬਾਬਾ ਜਵਾਲਾ ਸਿੰਘ ਅਤੇ ਭਾਈ ਵਸਾਖਾ ਸਿੰਘ ਜਾਤੀਗਤ ਭੇਦ-ਭਾਵਾਂ ਅਤੇ ਅਮਰੀਕੀਆਂ ਦੁਆਰਾ ਭਾਰਤੀ ਪ੍ਰਵਾਸੀਆਂ ਉੱਪਰ ਕੀਤੇ ਜਾਣ ਵਾਲੇ ਹਮਲਿਆਂ ਤੋਂ ਬਹੁਤ ਦੁਖੀ ਸਨ। ਆਰਥਿਕ ਰੂਪ ਤੋਂ ਖੁਸ਼ਹਾਲ ਹੋਣ ਦੇ ਬਾਵਜੂਦ ਭਾਰਤੀ ਪ੍ਰਵਾਸੀਆਂ ਨੂੰ ਸਮਾਜਿਕ ਅਪਮਾਨ ਦਾ ਸਾਹਮਣਾ ਕਰਨਾ ਪੈਂਦਾ ਸੀ, ਇਹ ਗੱਲ ਵੀ ਇਨ੍ਹਾਂ ਦੋਵਾਂ ਨੂੰ ਬਹੁਤ ਮਹਿਸੂਸ ਹੁੰਦੀ ਸੀ। ਉਨ੍ਹਾਂ ਦਾ ਮੰਨਣਾ ਸੀ ਕਿ ਇਨ੍ਹਾਂ ਸਭ ਬਿਮਾਰੀਆਂ ਦੀ ਜੜ੍ਹ ਗੁਲਾਮੀ ਹੈ ਅਤੇ ਉਨ੍ਹਾਂ ਨੇ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਹੋਣ ਦਾ ਪੱਕਾ ਸੰਕਲਪ ਕੀਤਾ।

ਬਾਬਾ ਜਵਾਲਾ ਸਿੰਘ ਦਾ ਮੱਤ ਸੀ ਕਿ ਗੁਲਾਮੀ ਦੀਆਂ ਜ਼ੰਜੀਰਾਂ ਹਥਿਆਰਾਂ ਦੇ ਵਿਦਰੋਹ ਨਾਲ ਹੀ ਤੋੜੀਆਂ ਜਾ ਸਕਦੀਆਂ ਹਨ ਚਾਹੇ ਇਸ ਦੇ ਲਈ ਕਿੰਨੀ ਵੀ ਕੁਰਬਾਨੀ ਕਿਉਂ ਨਾ ਦੇਣੀ ਪਵੇ, ਦੂਜੇ ਪਾਸੇ ਭਾਈ ਵਸਾਖਾ ਸਿੰਘ ਧਾਰਮਿਕ ਨਿਯਮਾਂ ਅਤੇ ਅਰਦਾਸ ਦੀ ਪ੍ਰਭਾਵਸ਼ੀਲਤਾ ਦੇ ਕਾਇਲ ਸਨ, ਬਹੁਤ ਜ਼ਿਆਦਾ ਗੱਲਬਾਤ ਅਤੇ ਸਮਝਾਉਣ ਦੇ ਬਾਅਦ ਭਾਈ ਵਸਾਖਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈਣ ਅਤੇ ਗੁਰੂ ਦੇ ਆਦੇਸ਼ 'ਤੇ ਚੱਲਣ ਲਈ ਰਾਜ਼ੀ ਹੋਏ, ਭਾਈ ਵਸਾਖਾ ਸਿੰਘ ਨੇ ਅਰਦਾਸ ਕਰਨ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਹ ਵਾਕ ਲਿਆ:

*ਜਉ ਤਉ ਪ੍ਰੇਮ ਖੇਲਨ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦੇਸ਼ ਨੂੰ ਸੁਣ ਕੇ ਬਾਬਾ ਜਵਾਲਾ ਸਿੰਘ ਦੀ ਖੁਸ਼ੀ ਦੀ ਕੋਈ ਸੀਮਾ ਨਾ ਰਹੀ ਅਤੇ ਉਨ੍ਹਾਂ ਭਾਈ ਵਸਾਖਾ ਸਿੰਘ ਨੂੰ ਭਾਈ ਸੰਤੋਖ ਸਿੰਘ, ਜੋ ਉੱਚੀ ਪੜ੍ਹਾਈ ਕਰਨ ਵਾਲੇ ਵਿਦਿਆਰਥੀ ਸਨ, ਦੇ ਸਾਹਮਣੇ ਗਲੇ ਲਗਾ ਲਿਆ। ਇਸ ਤੋਂ ਬਾਅਦ ਭਾਈ ਸੰਤੋਖ ਸਿੰਘ ਨੇ ਪੜ੍ਹਾਈ ਛੱਡ ਕੇ ਅਜ਼ਾਦੀ ਦੀ ਲੜਾਈ ਲੜਨ ਵਾਲੇ ਇਨ੍ਹਾਂ ਦੋਨਾਂ ਦੇਸ਼ ਭਗਤਾਂ ਦੇ ਗੁੱਟ 'ਚ ਸ਼ਾਮਲ ਹੋਣ ਦਾ ਮਨ ਬਣਾ ਲਿਆ।

ਅਗਲੇ ਦਿਨ ਤਿੰਨਾਂ ਦੇਸ਼ ਭਗਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਸੰਕਲਪ ਲਿਆ ਕਿ ਉਹ ਭਾਰਤ ਨੂੰ ਅੰਗਰੇਜ਼ੀ ਰਾਜ ਤੋਂ ਮੁਕਤ ਕਰਵਾਉਣ ਲਈ ਕੰਮ ਕਰਨਗੇ ਅਤੇ ਇਸ ਦੇ ਲਈ ਆਪਣਾ ਜੀਵਨ ਵੀ ਕੁਰਬਾਨ ਕਰਨ ਲਈ ਤਿਆਰ ਹਨ। ਇਸ ਤੋਂ ਬਾਅਦ ਭਾਈ ਵਸਾਖਾ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਹ ਵਾਕ ਲਿਆ:

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*
*ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥*
*ਹਰਿ ਜਨ ਰਾਖੇ ਗੁਰ ਗੋਵਿੰਦ॥*
*ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥* *(ਪੰਨਾ ੬੮੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਵਾਕ ਸੁਣ ਕੇ ਬਾਬਾ ਜਵਾਲਾ ਸਿੰਘ ਰਾਸ਼ਟਰ ਭਾਵਨਾ ਨਾਲ ਭਰ ਗਏ, ਉੱਥੇ ਮੌਜੂਦ ਸ. ਈਸ਼ਰ ਸਿੰਘ, ਸ. ਜੋਧ ਸਿੰਘ ਆਦਿ ਨੇ ਵੀ ਆਪਣੀ ਇੱਛਾ ਨਾਲ ਅਜ਼ਾਦੀ ਦੀ ਲੜਾਈ 'ਚ ਸਾਥ ਦੇਣ ਦਾ ਵਚਨ ਦਿੱਤਾ। ਉਸ ਸਮੇਂ ਭਾਰਤੀ ਤਾਂ ਗਹਿਰੀ ਨੀਂਦ 'ਚ ਸਨ ਜਦਕਿ ਧਰਤੀ ਦੇ ਸੱਚੇ ਲਾਲ ਅਮਰੀਕਾ 'ਚ ਆਪਣੀ ਜਨਮ ਭੂਮੀ ਨੂੰ ਅਜ਼ਾਦ ਕਰਵਾਉਣ ਲਈ ਆਪਣੀ ਜਾਨ ਦੀ ਕੁਰਬਾਨੀ ਦੇਣ ਦਾ ਸੰਕਲਪ ਲੈ ਰਹੇ ਸਨ।

ਇਸ ਪੂਰੀ ਘਟਨਾ ਨੂੰ ਦੇਖ ਕੇ ਬਾਬਾ ਜਵਾਲਾ ਸਿੰਘ ਦਾ ਚਿਹਰਾ ਚਮਕ ਉੱਠਿਆ। ਹਾਲਾਂਕਿ ਉਹ ਆਪਣੇ ਇਰਾਦੇ ਦੇ ਪੱਕੇ ਸਨ ਅਤੇ ਉਨ੍ਹਾਂ ਦੇ ਹੌਂਸਲੇ ਹਮੇਸ਼ਾਂ ਬੁਲੰਦ ਰਹਿੰਦੇ ਸਨ ਪਰ ਫਿਰ ਵੀ ਜਦੋਂ ਭਾਈ ਵਸਾਖਾ ਸਿੰਘ, ਭਾਈ ਸੰਤੋਖ ਸਿੰਘ ਅਤੇ ਹੋਰ ਦੇਸ਼ ਭਗਤ ਸਮਰਪਿਤ ਲੋਕਾਂ, ਜਿਨ੍ਹਾਂ ਦਾ ਮੁੱਖ ਉਦੇਸ਼ ਭਾਰਤ ਨੂੰ ਅਜ਼ਾਦ ਕਰਵਾਉਣ 'ਚ ਸ਼ਾਮਲ ਹੋ ਜਾਣ ਤੇ ਉਨ੍ਹਾਂ ਦੀ ਖੁਸ਼ੀ ਦਾ ਠਿਕਾਣਾ ਨਾ ਰਿਹਾ, ਉਨ੍ਹਾਂ ਨੂੰ ਪੂਰਾ ਯਕੀਨ ਹੋ ਗਿਆ ਕਿ ਚੰਗੀ ਸ਼ੁਰੂਆਤ ਦੇ ਕਾਰਨ ਅੱਧਾ ਕੰਮ ਤਾਂ ਪੂਰਾ ਹੋ ਗਿਆ।

ਬਾਬਾ ਜਵਾਲਾ ਸਿੰਘ ਸਵੇਰੇ ਉੱਠ ਜਾਂਦੇ ਸਨ, ਇਸ਼ਨਾਨ ਤੋਂ ਬਾਅਦ ਉਨ੍ਹਾਂ ਦਾ ਪਹਿਲਾ ਕੰਮ ਨਾਮ-ਸਿਮਰਨ ਕਰਨਾ ਸੀ, ਦਿਨ ਦੇ ਸਮੇਂ ਉਹ ਫਾਰਮ ਹਾਊਸ ਦੇ ਕੰਮ 'ਚ ਲੱਗੇ ਰਹਿੰਦੇ ਸਨ, ਪਰ ਮਨ ਹੀ ਮਨ ਉਹ ਜਨਮ ਭੂਮੀ ਨੂੰ ਅਜ਼ਾਦ ਕਰਵਾਉਣ ਦੇ ਤਰੀਕੇ ਸੋਚਦੇ ਰਹਿੰਦੇ ਸਨ। ਫਾਰਮ ਹਾਊਸ 'ਚ ਠਹਿਰਣ ਵਾਲਿਆਂ ਨਾਲ ਵੀ ਉਹ ਵਿਚਾਰ-ਵਟਾਂਦਰਾ ਕਰਦੇ ਹੁੰਦੇ ਸੀ। ਉਨ੍ਹਾਂ ਦੇ ਸੰਪਰਕ 'ਚ ਜੋ ਕੋਈ ਵੀ ਆਉਂਦਾ, ਉਨ੍ਹਾਂ ਦਾ ਸ਼ਰਧਾਲੂ ਬਣ ਜਾਂਦਾ ਸੀ।

ਲਾਲਾ ਹਰਦਿਆਲ ਜਦੋਂ ਵੀ ਕੈਲੀਫੋਰਨੀਆ ਆਉਂਦੇ, ਉਹ ਹੋਲਟ ਵੇਲ ਫਾਰਮ 'ਚ ਜ਼ਰੂਰ ਥੋੜ੍ਹਾ ਸਮਾਂ ਬਿਤਾਉਂਦੇ। ਲਾਲਾ ਹਰਦਿਆਲ ਅਤੇ ਹੋਰ ਮਹਿਮਾਨ ਬਾਬਾ ਜਵਾਲਾ ਸਿੰਘ, ਭਾਈ ਵਸਾਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਦੇ ਨਾਲ ਉਨ੍ਹਾਂ ਸਮੱਸਿਆਵਾਂ ਦੇ ਬਾਰੇ ਵਿਚਾਰ-ਵਟਾਂਦਰਾ ਕਰਦੇ ਜਿਨ੍ਹਾਂ ਸਮੱਸਿਆਵਾਂ ਦਾ ਸਾਹਮਣਾ ਭਾਰਤੀ ਕਰ ਰਹੇ ਸਨ। ਜਿਹੜਾ ਵੀ ਬਾਬਾ ਜਵਾਲਾ ਸਿੰਘ ਦੀ ਸੰਗਤ 'ਚ ਫਾਰਮ ਹਾਊਸ 'ਚ ਰਹਿੰਦਾ, ਉਹ ਦੇਸ਼ ਭਗਤੀ ਦੀ ਭਾਵਨਾ ਨਾਲ ਭਰ ਜਾਂਦਾ।

ਬਾਬਾ ਜਵਾਲਾ ਸਿੰਘ ਅਤੇ ਉਨ੍ਹਾਂ ਦੇ ਦੋ ਨੇੜਲੇ ਸਹਿਯੋਗੀਆਂ ਭਾਈ ਵਸਾਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਨੇ ਸਟਾਕਟੋਨ ਸਿਟੀ 'ਚ ਗੁਰਦੁਆਰਾ ਸਾਹਿਬ ਅਤੇ ਕਮਿਊਨਿਟੀ ਸੈਂਟਰ ਦੀ ਸਥਾਪਨਾ ਕਰਨ ਦੀ ਜ਼ਰੂਰਤ ਮਹਿਸੂਸ ਕੀਤੀ, ਜਿੱਥੇ ਭਾਰਤੀ ਪ੍ਰਵਾਸੀ ਇਕੱਠੇ ਹੋ ਸਕਣ ਅਤੇ ਜਨਮ ਭੂਮੀ ਦੀ ਅਜ਼ਾਦੀ ਦੇ ਰਸਤੇ 'ਚ ਆਉਣ ਵਾਲੀਆਂ ਮੁਸ਼ਕਲਾਂ 'ਤੇ ਚਰਚਾ ਹੋ ਸਕੇ। ਇਸ ਨੂੰ ਧਿਆਨ 'ਚ ਰੱਖਦੇ ਹੋਏ ਭਾਈ ਵਸਾਖਾ ਸਿੰਘ ਨੇ ਇਹ ਪ੍ਰਸਤਾਵ ਰੱਖਿਆ ਕਿ ਸਟਾਕਟੋਨ ਸਿਟੀ 'ਚ ਗੁਰਦੁਆਰਾ ਸਾਹਿਬ ਬਣਾਇਆ ਜਾਵੇ। ਬਾਬਾ ਜਵਾਲਾ ਸਿੰਘ ਨੇ ਇਸ ਪ੍ਰਸਤਾਵ ਦਾ ਸਮਰਥਨ ਕੀਤਾ, ਇਹ ਵੀ ਫੈਸਲਾ ਕੀਤਾ ਗਿਆ ਕਿ ਸੰਨ ੧੯੧੦ 'ਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਦੇ ਮੌਕੇ ਅਮਰੀਕਾ 'ਚ ਰਹਿ ਰਹੇ ਭਾਰਤੀ ਪ੍ਰਵਾਸੀਆਂ ਦਾ ਸੰਮੇਲਨ ਕੈਲੀਫੋਰਨੀਆਂ 'ਚ ਬੁਲਾਇਆ ਜਾਏ। ਇਸ ਫੈਸਲੇ ਦੇ ਅਨੁਸਾਰ ਅਮਰੀਕਾ 'ਚ ਰਹਿ ਰਹੇ ਭਾਰਤੀ ਪ੍ਰਵਾਸੀਆਂ ਨੂੰ ਸੱਦੇ ਅਤੇ ਸੰਦੇਸ਼ ਭੇਜੇ ਗਏ।

ਤੈਅ ਕੀਤੀ ਗਈ ਤਾਰੀਖ਼ ਅਤੇ ਸਥਾਨ 'ਤੇ ਭਾਰਤੀ ਪ੍ਰਵਾਸੀਆਂ ਦਾ ਸੰਮੇਲਨ ਹੋਇਆ, ਪ੍ਰਮੁੱਖ ਹਸਤੀਆਂ ਸਨ— ਸ. ਕੇਸਰ ਸਿੰਘ ਥਟਗੜ੍ਹ, ਸ. ਸੋਹਣ ਸਿੰਘ ਭਕਨਾ, ਲਾਲਾ ਹਰਦਿਆਲ, ਸ. ਕਰਤਾਰ ਸਿੰਘ ਸਰਾਭਾ, ਸ. ਊਧਮ ਸਿੰਘ, ਸ. ਗੰਡਾ ਸਿੰਘ, ਸ. ਕਰਮ ਸਿੰਘ ਚੀਮਾ, ਪੰਡਤ ਕਾਸ਼ੀ ਰਾਮ, ਬਾਬੂ ਸੋਹਣ ਲਾਲ ਪੱਟੀ, ਸ. ਹਰਨਾਮ ਸਿੰਘ ਟੁੰਡੀਲਾਟ, ਸ. ਕਰਤਾਰ ਸਿੰਘ ਦੁੱਕੀ, ਸ. ਨੌਧ ਸਿੰਘ, ਭਾਈ ਪਰਮਾਨੰਦ ਅਤੇ ਹੋਰ ਚੁਣੇ ਹੋਏ ਸਹਿਯੋਗੀ ਸਾਥੀ, ਮੌਜੂਦ ਸਾਰੇ ਲੋਕਾਂ ਦੇ ਹੌਂਸਲੇ ਬੁਲੰਦ ਸਨ ਅਤੇ ਉਨ੍ਹਾਂ ਨੇ ਪੂਰੇ ਸਹਿਯੋਗ ਦਾ ਭਰੋਸਾ ਦਿੱਤਾ। ਸਾਰੇ ਪ੍ਰਵਾਸੀਆਂ ਨੇ ਧਾਰਮਿਕ ਉਤਸ਼ਾਹ ਅਤੇ ਧੂਮ-ਧਾਮ ਨਾਲ ਗੁਰਪੁਰਬ ਮਨਾਇਆ। ਭਾਈ ਵਸਾਖਾ ਸਿੰਘ ਨੇ ਜਨਮ ਭੂਮੀ ਦੇ ਲਈ ਸ਼ਕਤੀ ਅਤੇ ਇਸ ਦੀ ਸੇਵਾ ਸੰਕਲਪ ਦੀ ਅਰਦਾਸ ਕਰਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਵਾਕ ਪੜ੍ਹਿਆ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਭਾਈ ਵਸਾਖਾ ਸਿੰਘ ਨੇ ਜਨ ਸਮੂਹ ਦੇ ਅੱਗੇ ਸਟਾਕਟੋਨ 'ਚ ਗੁਰਦੁਆਰਾ ਸਾਹਿਬ ਬਣਾਉਣ ਦਾ ਪ੍ਰਸਤਾਵ ਰੱਖਿਆ ਅਤੇ ਆਪਣੀ ਪਾਸ ਬੁੱਕ 'ਚ ਦਰਜ ਜਮਾਂ ਰਾਸ਼ੀ ਦਾਨ ਕਰਨ ਦੀ ਪੇਸ਼ਕਸ਼ ਕੀਤੀ। ਬਾਬਾ ਜਵਾਲਾ ਸਿੰਘ ਨੇ ਵੀ ਗੁਰਦੁਆਰਾ ਸਾਹਿਬ ਬਣਾਉਣ ਲਈ ਵੱਡੀ ਰਾਸ਼ੀ ਦਾਨ ਕੀਤੀ, ਇਸ ਤੋਂ ਬਾਅਦ ਇਕ-ਇਕ ਕਰ ਕੇ ਕਈ ਲੋਕਾਂ ਨੇ ਆਪਣੀ ਮਰਜ਼ੀ ਨਾਲ ਦਾਨ ਕੀਤਾ ਅਤੇ ਮੌਕੇ 'ਤੇ ਹੀ ਇਕ ਲੱਖ ਡਾਲਰ ਤੋਂ ਵੱਧ ਰਾਸ਼ੀ ਜਮਾਂ ਹੋ ਗਈ। ਇਕ ਗੁਰਦੁਆਰਾ ਸਮਿਤੀ ਗਠਿਤ ਕੀਤੀ ਗਈ ਅਤੇ ਬਾਬਾ ਜਵਾਲਾ ਸਿੰਘ ਨੂੰ ਉਸ ਦਾ ਪਹਿਲਾ ਪ੍ਰਧਾਨ ਅਤੇ ਭਾਈ ਵਸਾਖਾ ਸਿੰਘ ਨੂੰ ਉਸ ਦਾ ਖਜ਼ਾਨਚੀ ਬਣਾਇਆ ਗਿਆ। ਇਸ ਤੋਂ ਬਾਅਦ ਸਮਿਤੀ ਨੇ ੯੦,੦੦੦ ਡਾਲਰ ਦਾ ਇਕ ਸ਼ਾਨਦਾਰ ਭਵਨ ਖਰੀਦਿਆ। ਨਿਸ਼ਾਨ ਸਾਹਿਬ ਦੀ ਸਥਾਪਨਾ ਕੀਤੀ ਗਈ। ਚੰਦੋਆ,

ਰੁਮਾਲਾ ਆਦਿ ਦੇ ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਧੀ ਪੂਰਵਕ ਪ੍ਰਕਾਸ਼ ਕੀਤਾ ਗਿਆ। ਲੰਗਰ ਦੇ ਲਈ ਜ਼ਰੂਰੀ ਬਰਤਨ ਖਰੀਦੇ ਗਏ।

ਦੂਸਰੇ ਦਿਨ ਸੰਮੇਲਨ 'ਚ ਰਾਜਨੀਤਿਕ ਮਸਲਿਆਂ 'ਤੇ ਵਿਚਾਰ ਹੋਇਆ। ਬਾਬਾ ਜਵਾਲਾ ਸਿੰਘ ਨੇ ਪ੍ਰਧਾਨ ਅਤੇ ਭਾਈ ਸੰਤੋਖ ਸਿੰਘ ਨੇ ਸੈਕਟਰੀ ਦੀ ਭੂਮਿਕਾ ਨਿਭਾਈ। ਇਸ ਅਧਿਵੇਸ਼ਨ 'ਚ ਹੋਰ ਦੇਸ਼ਾਂ 'ਚ ਰਹਿੰਦੇ ਪ੍ਰਵਾਸੀਆਂ ਨੂੰ ਵੀ ਬੁਲਾਇਆ ਗਿਆ ਸੀ। ਲਾਲਾ ਹਰਦਿਆਲ ਨੇ ਆਪਣੇ ਭਾਸ਼ਨ 'ਚ ਸਰੋਤਿਆਂ ਦਾ ਧਿਆਨ ਗੁਲਾਮ ਭਾਰਤੀਆਂ ਦੀ ਹਾਲਤ ਵੱਲ ਦਿਵਾਇਆ ਅਤੇ ਬੇਨਤੀ ਕੀਤੀ ਕਿ ਜਨਮ ਭੂਮੀ ਦੀ ਅਜ਼ਾਦੀ ਦੇ ਸੰਘਰਸ਼ 'ਚ ਲੋਕਾਂ ਨੂੰ ਆਪਣਾ ਸਹਿਯੋਗ ਦੇਣਾ ਚਾਹੀਦਾ ਹੈ। ਇਸ ਸੰਮੇਲਨ 'ਚ ਅਜ਼ਾਦੀ ਦੇ ਸੰਘਰਸ਼ ਲਈ ਲੋਕਾਂ ਨੂੰ ਜਾਗ੍ਰਿਤ ਅਤੇ ਪ੍ਰੇਰਿਤ ਕਰਨ ਦੀ ਜ਼ਰੂਰਤ ਮਹਿਸੂਸ ਕੀਤੀ ਗਈ ਅਤੇ ਇਹ ਫੈਸਲਾ ਲਿਆ ਗਿਆ ਕਿ ਸਹੀ ਮੌਕਾ ਆਉਣ 'ਤੇ ਹਥਿਆਰਬੰਦ ਵਿਦਰੋਹ ਦਾ ਆਹਵਾਨ ਕੀਤਾ ਜਾਏਗਾ। ਇਸ ਮੰਤਵ ਲਈ ਸਮਿਤੀ ਗਠਿਤ ਕੀਤੀ ਗਈ। ਬਾਬਾ ਜਵਾਲਾ ਸਿੰਘ ਨੂੰ ਇਸ ਦਾ ਪ੍ਰਧਾਨ, ਸ. ਸੰਤੋਖ ਸਿੰਘ ਨੂੰ ਖਜ਼ਾਨਚੀ ਤੇ ਸ. ਕਰਮ ਸਿੰਘ ਚੀਮਾ ਨੂੰ ਸਰਗਰਮ ਮੈਂਬਰ ਦੇ ਰੂਪ 'ਚ ਨਾਮਜ਼ਦ ਕੀਤਾ ਗਿਆ।

ਸੰਮੇਲਨ ਦਾ ਕੈਲੀਫੋਰਨੀਆ 'ਚ ਰਹਿ ਰਹੇ ਭਾਰਤੀ ਪ੍ਰਵਾਸੀਆਂ 'ਤੇ ਡੂੰਘਾ ਪ੍ਰਭਾਵ ਪਿਆ ਅਤੇ ਉਨ੍ਹਾਂ ਨੇ ਮੈਂਬਰਸ਼ਿਪ ਲਈ ਆਪਣਾ ਨਾਂ ਲਿਖਵਾਇਆ। ਸਮਿਤੀ ਦੇ ਸਾਰੇ ਤਿੰਨਾਂ ਮੈਂਬਰਾਂ ਨੇ ਕੈਲੀਫੋਰਨੀਆਂ ਦੇ ਕਈ ਸਥਾਨਾਂ ਦਾ ਦੌਰਾ ਕੀਤਾ ਅਤੇ ਪ੍ਰਵਾਸੀ ਭਾਰਤੀਆਂ ਨੂੰ ਇਸ ਦਲ 'ਚ ਸ਼ਾਮਲ ਹੋਣ ਲਈ ਉਤਸ਼ਾਹਿਤ ਕੀਤਾ। ਸਮਿਤੀ ਨੇ ਅਮਰੀਕਾ ਦੇ ਕਈ ਸਥਾਨਾਂ 'ਤੇ ਜਨ-ਸਭਾਵਾਂ ਬੁਲਾਈਆਂ ਅਤੇ ਪ੍ਰਵਾਸੀ ਭਾਰਤੀਆਂ ਨੂੰ ਜ਼ਰੂਰਤ ਹੋਣ ਤੇ ਹਥਿਆਰਬੰਦ ਵਿਦਰੋਹ ਦੇ ਲਈ ਤਿਆਰ ਕਰਨ ਦੀ ਕੋਸ਼ਿਸ਼ ਕੀਤੀ। ਸੰਨ ੧੯੧੩ 'ਚ ਗਦਰ ਪਾਰਟੀ ਦੀ ਸਥਾਪਨਾ ਹੋਈ ਅਤੇ ਸਮਿਤੀ ਦਾ ਇਸ ਪਾਰਟੀ 'ਚ ਮਿਲਨ ਹੋ ਗਿਆ। ਗਦਰ ਪਾਰਟੀ ਦੇ ਮੈਂਬਰਾਂ ਨੇ ਭਾਰਤ 'ਚ ਆ ਕੇ ਅਜ਼ਾਦੀ ਲਈ ਸੰਘਰਸ਼ ਕੀਤਾ। ਬਾਬਾ ਜਵਾਲਾ ਸਿੰਘ ਨੂੰ ਹੋਰ ਸਾਥੀਆਂ ਸਮੇਤ ੨੦-੧੦-੧੯੧੪ ਨੂੰ ਕਲਕੱਤੇ 'ਚ ਗ੍ਰਿਫਤਾਰ ਕਰ ਲਿਆ ਗਿਆ। ਲਾਹੌਰ ਸਾਜ਼ਿਸ਼ ਕੇਸ 'ਚ ਉਨ੍ਹਾਂ ਨੂੰ ੧੩-੯-੧੯੧੫ ਨੂੰ ਜ਼ਿੰਦਗੀ ਭਰ ਲਈ ਦੇਸ਼ ਨਿਕਾਲਾ ਦੀ ਸਜ਼ਾ ਸੁਣਾਈ ਗਈ ਅਤੇ ਜ਼ਮੀਨ ਜਾਇਦਾਦ ਜ਼ਬਤ ਕਰ ਲਈ ਗਈ।

ਸੰਨ ੧੯੩੩ ਨੂੰ ਮੁਕਤ ਹੋਣ ਤੋਂ ਬਾਅਦ ਕਿਸਾਨਾਂ ਦੇ ਹਿੱਤ ਲਈ ਕਿਰਤੀ ਲਹਿਰ 'ਚ ਕੰਮ ਸ਼ੁਰੂ ਕੀਤਾ। ਉਹ ਪੰਜਾਬ ਕਿਸਾਨ ਸਭਾ ਦੇ ਪਹਿਲੇ ਪ੍ਰਧਾਨ ਬਣੇ। ੯ ਮਈ ੧੯੩੮ ਨੂੰ ਜਦੋਂ ਸਰਬ ਹਿੰਦ ਕਿਸਾਨ ਕਾਨਫਰੰਸ 'ਚ ਸ਼ਾਮਲ ਹੋਣ ਲਈ ਬੰਗਾਲ ਜਾ ਰਹੇ ਸੀ ਤਾਂ ਇਕ ਮੋਟਰ ਹਾਦਸੇ ਦਾ ਸ਼ਿਕਾਰ ਹੋ ਗਏ।

■

# ਆਨੰਦ ਮੈਰਿਜ ਐਕਟ ਵਿਚ ਸੋਧ ਨੂੰ ਮਿਲੀ ਪ੍ਰਵਾਨਗੀ

*-ਸ. ਹਰਬੀਰ ਸਿੰਘ ਭੰਵਰ*

ਆਖਿਰ ਕੇਂਦਰੀ ਕੈਬਨਿਟ ਨੇ ਸਿੱਖ-ਪੰਥ ਦੀ ਚਿਰਾਂ ਤੋਂ ਲਟਕਦੀ ਮੰਗ ਨੂੰ ਪ੍ਰਵਾਨ ਕਰਦਿਆਂ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੀ ਪ੍ਰਧਾਨਗੀ ਹੇਠ ੧੨ ਅਪ੍ਰੈਲ ੨੦੧੨ ਨੂੰ ਹੋਈ ਬੈਠਕ ਵਿਚ ਆਨੰਦ ਮੈਰਿਜ ਐਕਟ-੧੯੦੯ ਵਿਚ ਸੋਧ ਕਰਨ ਨੂੰ ਮਨਜ਼ੂਰੀ ਦੇ ਦਿੱਤੀ। ਆਸ ਹੈ ਕਿ ਪਾਰਲੀਮੈਂਟ ਦੇ ਮੌਜੂਦਾ ਸੈਸ਼ਨ ਦੌਰਾਨ ਇਹ ਸੋਧ ਹਾਊਸ ਤੋਂ ਪਾਸ ਕਰਵਾ ਲਈ ਜਾਏਗੀ। ਇਸ ਉਪਰੰਤ ਸਿੱਖ ਬੱਚੇ-ਬੱਚੀਆਂ ਦੇ ਆਨੰਦ ਕਾਰਜ ਰੀਤੀ ਅਨੁਸਾਰ ਹੋਏ ਵਿਆਹ ਇਸ ਐਕਟ ਅਧੀਨ ਰਜਿਸਟਰ ਹੋ ਸਕਿਆ ਕਰਨਗੇ ਜੋ ਹੁਣ ਤਕ ਹਿੰਦੂ ਮੈਰਿਜ ਐਕਟ ਅਧੀਨ ਰਜਿਸਟਰ ਹੁੰਦੇ ਹਨ, ਜਿਸ ਉੱਤੇ ਸਿੱਖਾਂ ਵੱਲੋਂ ਕਰੜਾ ਇਤਰਾਜ਼ ਕੀਤਾ ਜਾ ਰਿਹਾ ਸੀ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਮੇਤ ਸਮੂਹ ਸਿੱਖ ਜਥੇਬੰਦੀਆਂ ਤੇ ਸਿੱਖ ਆਗੂਆਂ ਨੇ ਇਸ ਦਾ ਸੁਆਗਤ ਕੀਤਾ ਹੈ।

ਆਨੰਦ ਮੈਰਿਜ ਐਕਟ-੧੯੦੯ ਪਾਸ ਕਰਵਾਉਣ ਲਈ ਵੀ ਸਿੱਖਾਂ ਨੂੰ ਬੜਾ ਸੰਘਰਸ਼ ਕਰਨਾ ਪਿਆ ਸੀ।ਇਸ ਐਕਟ ਦੀ ਪ੍ਰਾਪਤੀ ਲਈ ਸਾਰਾ ਸਿਹਰਾ ਉਸ ਸਮੇਂ ਰਿਆਸਤ ਨਾਭਾ ਦੇ ਟਿੱਕਾ ਰਿਪਦੁਮਨ ਸਿੰਘ ਨੂੰ ਜਾਂਦਾ ਹੈ।ਇਸ ਦਾ ਪਿਛੋਕੜ ਇਸ ਤਰ੍ਹਾਂ ਹੈ।

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਤਕ ਭਾਵੇਂ ਆਮ ਸਿੱਖ ਪਰਵਾਰਾਂ ਵਿਚ ਵਿਆਹ ਆਨੰਦ ਕਾਰਜ ਦੀ ਰਸਮ ਰਾਹੀਂ ਹੋਣ ਲੱਗੇ ਸਨ, ਪਰ ਕਾਨੂੰਨੀ ਮਾਨਤਾ ਕੇਵਲ ਹਿੰਦੂ ਰਸਮਾਂ ਅਨੁਸਾਰ ਵੇਦੀ ਰਾਹੀਂ ਮੰਡਪ ਰਚਾ ਕੇ ਹੋਣ ਵਾਲੀ ਸ਼ਾਦੀ ਨੂੰ ਹੀ ਸੀ, ਜਿਸ ਕਾਰਨ ਕਈ ਸਿੱਖ ਪਰਵਾਰ ਉਸ ਰਸਮ ਨੂੰ ਤਰਜੀਹ ਦਿੰਦੇ ਸਨ। ਅਣਵੰਡੇ ਪੰਜਾਬ ਦੇ ਕਈ ਇਲਾਕਿਆਂ, ਵਿਸ਼ੇਸ਼ ਕਰਕੇ ਬਾਰ ਦੇ ਇਲਾਕੇ ਵਿਚ ਕਰੇਵਾ ਕਰਨ ਜਾਂ ਚਾਦਰ ਪਾਉਣ ਦਾ ਰਿਵਾਜ ਵੀ ਸੀ। ਆਨੰਦ ਕਾਰਜ ਦੀ ਰਸਮ ਅਨੁਸਾਰ ਹੋਏ ਵਿਆਹ ਨੂੰ ਕਾਨੂੰਨੀ ਮਾਨਤਾ ਦਿਵਾਉਣ ਲਈ ਸਭ ਤੋਂ ਪਹਿਲਾ ਵਿਚਾਰ ਉਸ ਸਮੇਂ ਰਿਆਸਤ ਨਾਭਾ ਦੇ ਟਿੱਕਾ ਰਿਪਦੁਮਨ ਸਿੰਘ, ਜੋ ਵਾਇਸਰਾਏ ਦੀ ਕੌਂਸਲ ਦੇ ਸਿੱਖ ਮੈਂਬਰ ਸਨ, ਨੂੰ ੧੯੦੭ ਈ: ਵਿਚ ਆਇਆ।ਬਹੁਤ ਸਾਰੀਆਂ ਸਿੱਖ ਸੰਸਥਾਵਾਂ ਤੇ ਵਿਦਵਾਨਾਂ ਦੀ ਰਾਏ ਲੈਣ ਉਪਰੰਤ ਉਨ੍ਹਾਂ ਨੇ ੩੦ ਅਕਤੂਬਰ ੧੯੦੮ ਨੂੰ ਇਹ ਬਿੱਲ ਕੌਂਸਲ ਵਿਚ ਪੇਸ਼ ਕੀਤਾ। ਸਰਕਾਰ ਵੱਲੋਂ ਆਮ ਸਿੱਖ ਸੰਸਥਾਵਾਂ ਅਤੇ ਵਿਦਵਾਨਾਂ ਦੀ ਜਾਣਕਾਰੀ ਲੈਣ ਲਈ ਇਹ ਬਿੱਲ ਆਪਣੇ ਗਜ਼ਟ, ਸਥਾਨਕ ਗਜ਼ਟ (ਅੰਗਰੇਜ਼ੀ) ਅਤੇ ਹੋਰ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਕੀਤਾ ਗਿਆ।

*#੧੯੪-ਸੀ, ਭਾਈ ਰਣਧੀਰ ਸਿੰਘ ਨਗਰ,ਲੁਧਿਆਣਾ, ਮੋ:- ੯੮੭੬੨-੯੫੮੨੯*

ਬਦਕਿਸਮਤੀ ਨੂੰ ਪੰਡਤਾਂ ਦੇ ਪ੍ਰਭਾਵ ਹੇਠ ਨਾਭਾ ਦੇ ਹੀ ਮਹਾਰਾਜਾ ਹੀਰਾ ਸਿੰਘ, ਜੋ ਬਿੱਲ ਪੇਸ਼ ਕਰਨ ਵਾਲੇ ਟਿੱਕਾ ਸਾਹਿਬ ਦੇ ਪਿਤਾ ਸਨ, ਨੇ ਇਸ ਬਿੱਲ ਦੀ ਵਿਰੋਧਤਾ ਕਰਦੇ ਹੋਏ ਅਨੇਕਾਂ ਹੀ ਬਿਆਨ ਤੇ ਪੈਂਫਲਿਟ ਆਪਣੇ ਨਾਂਅ ਹੇਠ ਛਪਵਾਏ। ਉਨ੍ਹਾਂ ਇਸ ਬਿੱਲ ਦੇ ਸਮਰੱਥਕਾਂ ਨੂੰ ਵੀ ਚੈਲੰਜ ਕੀਤਾ। ਬਹੁਤ ਸਾਰੀਆਂ ਸਿੱਖ ਸੰਸਥਾਵਾਂ ਅਤੇ ਗ੍ਰੰਥੀਆਂ ਨੇ ਇਸ ਬਿੱਲ ਵਿਰੁੱਧ ਮਤੇ ਪਾਸ ਕਰ ਕੇ ਕੌਂਸਲ ਨੂੰ ਭੇਜੇ। ਇਸ ਤਰ੍ਹਾਂ ਗੁਰਧਾਮਾਂ ਅਤੇ ਸਿੱਖ ਰਸਮੋਂ-ਰਿਵਾਜ ਦੇ ਸੁਧਾਰ ਚਾਹੁਣ ਵਾਲੇ ਪੜ੍ਹੇ-ਲਿਖੇ ਸਿੰਘਾਂ ਅਤੇ ਪ੍ਰੰਪਰਾਗਤ ਵਿਚਾਰਾਂ ਵਾਲੇ ਸਿੱਖਾਂ ਵਿਚਕਾਰ ਇਕ ਸ਼ਬਦੀ ਯੁੱਧ ਸ਼ੁਰੂ ਹੋ ਗਿਆ। ਟਿੱਕਾ ਸਾਹਿਬ ਤੋਂ ਬਿਨਾਂ ਸਰਕਾਰ ਵੀ ਇਸ ਗੱਲ ਤੋਂ ਦੁਖੀ ਸੀ। ਕੁਝ ਸਮੇਂ ਲਈ ਇਸ ਬਿੱਲ ਨੂੰ ਪਾਸ ਕਰਨ ਬਾਰੇ ਖਾਮੋਸ਼ੀ ਛਾ ਗਈ। ਸਿੱਖਾਂ ਵਿਚ ਕੋਈ ਵੀ ਵਿਅਕਤੀ ਮਹਾਰਾਜਾ ਨਾਭਾ ਦੀ ਵਿਰੋਧਤਾ ਕਰਨ ਦਾ ਜੇਰਾ ਨਹੀਂ ਰੱਖਦਾ ਸੀ।

ਇਸ ਨਾਜ਼ੁਕ ਸਮੇਂ ਨਾਮਧਾਰੀ ਆਗੂ ਬਾਬਾ ਪਰਤਾਪ ਸਿੰਘ ਜੀ ਅੱਗੇ ਆਏ ਅਤੇ ਟਿੱਕਾ ਸਾਹਿਬ ਦੀ ਡੱਟ ਕੇ ਹਮਾਇਤ ਕੀਤੀ। ਬਾਬਾ ਪਰਤਾਪ ਸਿੰਘ ਜੀ ਤੋਂ ਬਿਨਾਂ ਸਾਰੇ ਨਾਮਧਾਰੀ ਸੂਬਿਆਂ ਅਤੇ ਸ਼ਰਧਾਲੂਆਂ ਨੇ ਇਸ ਬਿੱਲ ਦੇ ਹੱਕ ਵਿਚ ਮਤੇ ਪਾਸ ਕਰ ਕੇ ਕੌਂਸਲ ਨੂੰ ਭੇਜੇ। ਰਾਜਾ ਜੀਂਦ ਨੇ ਵੀ ਇਸ ਬਿੱਲ ਦੀ ਹਮਾਇਤ ਕਰ ਦਿੱਤੀ।

ਨਾਮਵਰ ਸਿੱਖ ਵਿਦਵਾਨ ਭਾਈ ਨਾਹਰ ਸਿੰਘ ਐਮ.ਏ. (ਨੰਗਲ ਖੁਰਦ-ਪਖੋਵਾਲ ਜ਼ਿਲਾ ਲੁਧਿਆਣਾ) ਜਿਨ੍ਹਾਂ ਨੇ ਆਨੰਦ ਮੈਰਿਜ ਐਕਟ ਸਬੰਧੀ ਸਾਰੇ ਦਸਤਾਵੇਜ਼ਾਂ ਦਾ ਡੂੰਘਾ ਅਧਿਐਨ ਕਰ ਕੇ ਇਸ ਬਾਰੇ ਅੰਗਰੇਜ਼ੀ ਵਿਚ ਇਕ ਕਿਤਾਬਚਾ ਲਿਖਿਆ, ਜਿਸ ਨੂੰ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਕਾਰਜਕਾਲ ਸਮੇਂ ਸ਼੍ਰੋਮਣੀ ਕਮੇਟੀ ਨੇ ਛਾਪਿਆ ਸੀ, ਅਨੁਸਾਰ ਹੁਣ ਅਚਾਨਕ ਹੀ ਸਰ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਮਹਾਰਾਜਾ ਹੀਰਾ ਸਿੰਘ ਦੇ ਬਿਆਨ ਨੂੰ ਚੈਲੰਜ ਕੀਤਾ। ਭਾਵੇਂ ਉਨ੍ਹਾਂ ਦੇ ਮਹਾਰਾਜੇ ਨਾਲ ਨਿੱਜੀ ਤੌਰ ਤੇ ਬਹੁਤ ਨਿੱਘੇ ਸਬੰਧ ਸਨ, ਪਰ ਪੰਥਕ ਹਿੱਤ ਵਧੇਰੇ ਪਿਆਰੇ ਸਨ। ਸਰਦਾਰ ਮਜੀਠੀਆ ਨੇ ਆਪ ਨਿੱਜੀ ਤੌਰ ਉੱਤੇ ਅਤੇ ਚੀਫ਼ ਖਾਲਸਾ ਦੀਵਾਨ ਦੇ ਸਕੱਤਰ ਹੋਣ ਨਾਤੇ ਅਨੇਕ ਸਿੱਖ ਸੰਸਥਾਵਾਂ, ਸਿੰਘ ਸਭਾਵਾਂ, ਵਿਦਵਾਨਾਂ, ਪਿੰਡਾਂ ਦੀਆਂ ਪੰਚਾਇਤਾਂ, ਭਾਰਤੀ ਫੌਜ ਅਤੇ ਸਰਕਾਰ ਵਿਚ ਉੱਚੇ ਅਹੁਦਿਆਂ ਉੱਤੇ ਸੁਸ਼ੋਭਿਤ ਸਿੱਖ ਅਫ਼ਸਰਾਂ ਨੂੰ ਪੱਤਰ ਲਿਖੇ ਕਿ ਉਹ ਇਸ ਬਿੱਲ ਦੀ ਹਮਾਇਤ ਵਿਚ ਕੌਂਸਲ ਨੂੰ ਮਤੇ ਪਾਸ ਕਰ ਕੇ ਭੇਜਣ ਅਤੇ ਪੱਤਰ ਲਿਖਣ। ਇਸ ਸਾਰੀ ਖ਼ਤੋ-ਖ਼ਤਾਬਤ ਦੇ ਪੰਜ ਵੱਡੇ-ਵੱਡੇ ਗ੍ਰੰਥ ਬਣਦੇ ਹਨ, ਜੋ ਇਸ ਸਮੇਂ "ਨੈਸ਼ਨਲ ਆਰਕਾਈਵਜ਼ ਆਫ਼ ਇੰਡੀਆ" ਨਵੀਂ ਦਿੱਲੀ ਵਿਖੇ ਪਏ ਹਨ।

ਇਸ ਬਿੱਲ ਨੂੰ ਪਾਸ ਕਰਵਾਉਣ ਦੇ ਕੁਝ ਖਾਸ ਮੰਤਵ ਸਨ। ਭਾਵੇਂ ਉਨ੍ਹਾਂ ਦਿਨਾਂ ਵਿਚ ਆਨੰਦ ਕਾਰਜ ਦੀ ਰਸਮ ਦੁਆਰਾ ਵਿਆਹ ਹੀ ਆਮ ਪ੍ਰਚਲਿਤ ਸਨ, ਪਰ ਹਿੰਦੂ ਵਿਸ਼ੇਸ਼ ਕਰਕੇ ਪੰਡਤ ਇਸ ਵਿਆਹ ਨੂੰ ਮਾਨਤਾ ਨਹੀਂ ਦਿੰਦੇ ਸਨ। ਉਹ ਸਿੱਖਾਂ ਨੂੰ ਹਿੰਦੂ ਧਰਮ ਦਾ ਹੀ ਇਕ ਅੰਗ ਮੰਨਦੇ ਸਨ ਅਤੇ ਸਿੱਖਾਂ ਨੂੰ ਆਪਣੇ ਧਰਮ ਅੰਦਰ

ਹੀ ਸਮੇਂ ਲੈਣਾ ਚਾਹੁੰਦੇ ਸਨ। ਇਹ ਗੱਲ ਵਰਣਨਯੋਗ ਹੈ ਕਿ ਇਸ ਬਿੱਲ ਦਾ ਬਹੁਤਾ ਵਿਰੋਧ ਵੀ ਪੰਡਤਾਂ ਨੇ ਹੀ ਕਰਵਾਇਆ ਕਿਉਂਕਿ ਬਿੱਲ ਪਾਸ ਹੋਣ ਨਾਲ ਉਨ੍ਹਾਂ ਨੂੰ ਲੱਖਾਂ ਹੀ ਸਾਮੀਆਂ ਤੋਂ ਹੱਥ ਧੋਣੇ ਪੈਣੇ ਸਨ, ਜੋ ਪਿੱਛੋਂ ਧੋਣੇ ਵੀ ਪਏ। ਪੰਡਤ ਦਾਅਵਾ ਕਰਦੇ ਸਨ ਕਿ ਹਿੰਦੂ ਰੀਤੀ ਅਨੁਸਾਰ ਹੀ ਵਿਆਹ ਠੀਕ, ਸ਼ੁੱਧ ਅਤੇ ਪਵਿੱਤਰ ਹੈ। ਆਨੰਦ ਕਾਰਜ ਅਨੁਸਾਰ ਹੋਇਆ ਵਿਆਹ ਸ਼ੁੱਧ ਅਤੇ ਪਵਿੱਤਰ ਨਹੀਂ ਹੈ ਅਤੇ ਇਸ ਰਸਮ ਅਨੁਸਾਰ ਹੋਏ ਵਿਆਹ ਵਿੱਚੋਂ ਪੈਦਾ ਹੋਏ ਬੱਚੇ "ਨਾਜਾਇਜ਼" ਅਤੇ "ਹਰਾਮ ਦੇ" ਬੱਚੇ ਕਹਿਲਾਉਣਗੇ। ਪੰਡਤਾਂ ਦੇ ਇਸ ਦੁਸ਼ਟ ਪ੍ਰਚਾਰ ਕਾਰਨ ਪੇਂਡੂ ਲੋਕ ਤੇ ਦੁਚਿੱਤੀ ਵਿਚਾਰਾਂ ਵਾਲੇ ਸਿੱਖ ਦੁਬਿਧਾ ਵਿਚ ਸਨ, ਜਿਸ ਕਾਰਨ ਉਹ ਹਿੰਦੂ ਰੀਤੀ ਅਨੁਸਾਰ ਹੋਏ ਵਿਆਹ ਨੂੰ ਤਰਜੀਹ ਦਿੰਦੇ ਸਨ।

ਸਰਕਾਰ ਨੇ ਟਿੱਕਾ ਰਿਪਦੁਮਨ ਸਿੰਘ ਵੱਲੋਂ ਪੇਸ਼ ਕੀਤੇ ਖਰੜੇ ਨੂੰ ਅਣਵੰਡੇ ਪੰਜਾਬ ਦੇ ਕਮਿਸ਼ਨਰਾਂ ਨੂੰ ਪੱਤਰ ਲਿਖ ਕੇ ਸਾਰੇ ਡਿਪਟੀ ਕਮਿਸ਼ਨਰਾਂ ਅਤੇ ਸੈਸ਼ਨ ਜੱਜਾਂ ਦੇ ਵਿਚਾਰ ਮੰਗੇ। ਬਹੁਤੇ ਡਿਪਟੀ ਕਮਿਸ਼ਨਰਾਂ ਨੇ ਲੋਕਾਂ ਦੀ ਰਾਇ ਲੈਣ ਉਪਰੰਤ ਇਸ ਬਿੱਲ ਦੇ ਹੱਕ ਵਿਚ ਆਪਣੇ ਵਿਚਾਰ ਭੇਜੇ। ਇਸੇ ਤਰ੍ਹਾਂ ਸੈਸ਼ਨ ਜੱਜਾਂ ਨੇ ਆਪਣੇ ਜ਼ਿਲ੍ਹੇ ਵਿਚ ਵਿਆਹ ਬਾਰੇ ਪ੍ਰਚਲਿਤ ਰਸਮ ਤੇ ਅਦਾਲਤਾਂ ਵਿਚ ਆਏ ਕੇਸਾਂ ਦਾ ਜ਼ਿਕਰ ਕਰਦਿਆਂ ਇਸ ਬਿੱਲ ਦੀ ਹਮਾਇਤ ਕੀਤੀ।

ਮੁਲਤਾਨ ਡਵੀਜ਼ਨ ਦੇ ਤਤਕਾਲੀ ਕਮਿਸ਼ਨਰ ਮਿਸਟਰ ਐਮ. ਡਬਲਯੂ. ਫੈਂਟਨ ਆਈ.ਸੀ.ਐਸ. ਨੇ ੨੨ ਦਸੰਬਰ ੧੯੦੮ ਨੂੰ ਮੁੱਖ ਸਕੱਤਰ ਪੰਜਾਬ ਨੂੰ ਭੇਜੀ ਆਪਣੀ ਰੀਪੋਰਟ ਵਿਚ ਲਿਖਿਆ, "ਜ਼ਿਲ੍ਹਾ ਮੁਲਤਾਨ ਦੇ ਡਿਪਟੀ ਕਮਿਸ਼ਨਰ ਨੇ ਆਪਣੀ ਰੀਪੋਰਟ ਵਿਚ ਲਿਖਿਆ ਹੈ ਕਿ ਉਸ ਨੇ ਅਨੇਕਾਂ ਹੀ ਸਿੱਖ ਸ਼ਖ਼ਸੀਅਤਾਂ ਅਤੇ ਸੰਸਥਾਵਾਂ ਨਾਲ ਵਿਚਾਰ ਵਿਟਾਂਦਰਾ ਕੀਤਾ ਹੈ,ਉਹ ਸਾਰੇ ਇਸ ਬਿੱਲ ਦੇ ਪਾਸ ਹੋਣ ਦੇ ਹੱਕ ਵਿਚ ਹਨ।"

"ਲਾਇਲਪੁਰ ਦੇ ਡਿਪਟੀ ਕਮਿਸ਼ਨਰ ਨੇ ਦੱਸਿਆ ਹੈ ਕਿ ਉਸ ਨੇ ਜ਼ਿਲ੍ਹਾ ਸੈਸ਼ਨ ਜੱਜ ਜ਼ਫ਼ਰ ਅਲੀ ਨਾਲ ਵੀ ਗੱਲਬਾਤ ਕੀਤੀ ਹੈ ਜਿਸ ਨੇ ਦੱਸਿਆ ਹੈ ਕਿ ਸਿੱਖਾਂ ਦੇ ਵਿਆਹ ਸ਼ਾਦੀ ਦੇ ਕਈ ਰਿਵਾਜ ਹਨ, ਪਰ ਹਾਲੇ ਤਕ ਉਸ ਪਾਸ ਕੋਈ ਅਜਿਹਾ ਕੇਸ ਨਹੀਂ ਆਇਆ ਜਿਸ ਵਿਚ ਅਨੰਦ ਕਾਰਜ ਦੀ ਰਸਮ ਰਾਹੀਂ ਹੋਏ ਵਿਆਹ ਨੂੰ ਕਿਸੇ ਨੇ ਚੈਲੰਜ ਕੀਤਾ ਹੋਵੇ।" ਡਿਪਟੀ ਕਮਿਸ਼ਨਰ ਲਾਇਲਪੁਰ ਅਨੁਸਾਰ ਸਿੱਖਾਂ ਦੀ ਬਹੁ-ਗਿਣਤੀ ਬਿੱਲ ਪਾਸ ਹੋਣ ਦੇ ਹੱਕ ਵਿਚ ਹੈ।ਸੈਸ਼ਨ ਜੱਜ ਜ਼ਫਰ ਅਲੀ ਨੇ ਆਪਣੀ ਰੀਪੋਰਟ ਵਿਚ ਇਹ ਵੀ ਲਿਖਿਆ ਹੈ ਕਿ ਸਿੱਖ ਦੋ ਕੈਂਪਾਂ ਵਿਚ ਵੰਡੇ ਹੋਏ ਹਨ, ਇਕ ਸੁਧਾਰਕ ਹਨ ਜੋ ਗੁਰੂ ਸਾਹਿਬਾਨ ਦੇ ਦੱਸੇ ਮਾਰਗਾਂ ਤੇ ਉਪਦੇਸ਼ਾਂ ਦੀ ਪਾਲਣਾ ਕਰਨ ਦੇ ਸਮਰੱਥਕ ਹਨ, ਅਤੇ ਦੂਜੇ ਜਿਨ੍ਹਾਂ ਦਾ ਝੁਕਾਅ ਹਿੰਦੂ ਧਰਮ ਵੱਲ ਹੈ।"

ਅੰਗਰੇਜ਼ ਸਰਕਾਰ ਨੇ ਜਦੋਂ ਵੇਖਿਆ ਕਿ ਇਸ ਬਿੱਲ ਦੇ ਹੱਕ ਵਿਚ ਸਾਰੀ ਸਿੱਖ ਕੌਮ ਹੈ, ਕੇਵਲ ਮੁੱਠੀ ਭਰ ਲੋਕ ਹੀ ਵਿਰੋਧਤਾ ਕਰ ਰਹੇ ਹਨ, ਪਾਸ ਕਰਨ ਦਾ ਮਨ ਬਣਾ ਲਿਆ। ਸਰਦਾਰ ਮਜੀਠੀਆ ਜੋ ਹੁਣ ਕੌਂਸਲ ਦੇ ਐਡੀਸ਼ਨਲ ਮੈਂਬਰ ਬਣ ਗਏ

ਸਨ, ਨੇ ਸ਼ਿਮਲਾ ਵਿਖੇ ੨੭ ਅਗਸਤ ੧੯੦੯ ਨੂੰ ਹੋਈ ਵਾਇਸਰਾਏ ਕੌਂਸਲ ਦੀ ਮੀਟਿੰਗ ਵਿਚ ਇਹ ਬਿੱਲ ਪੇਸ਼ ਕੀਤਾ। ਬਿੱਲ 'ਸੀਲੈਕਟ ਕਮੇਟੀ' ਦੇ ਸਪੁਰਦ ਕਰ ਦਿੱਤਾ ਗਿਆ, ਜਿਸ ਨੇ ਇਸ ਦੀ ਪ੍ਰਵਾਨਗੀ ਦੇ ਦਿੱਤੀ। ਕਮੇਟੀ ਦੀ ਰੀਪੋਰਟ ੧੦ ਸਤੰਬਰ ਦੀ ਮੀਟਿੰਗ ਵਿਚ ਪੇਸ਼ ਹੋਈ ਅਤੇ ਕੌਂਸਲ ਨੇ ੨੨ ਅਕਤੂਬਰ ੧੯੦੯ ਨੂੰ ਇਹ ਬਿੱਲ ਸਰਬਸੰਮਤੀ ਨਾਲ ਪਾਸ ਕਰ ਦਿੱਤਾ। ਐਕਟ ਬਣ ਕੇ ਇਹ ਸਾਰੇ ਬ੍ਰਿਟਿਸ਼ ਇੰਡੀਆ, ਜਿਸ ਵਿਚ ਉਸ ਸਮੇਂ ਪਾਕਿਸਤਾਨ ਅਤੇ ਬੰਗਲਾ ਦੇਸ਼ ਵੀ ਸ਼ਾਮਲ ਸਨ, ਉੱਤੇ ਲਾਗੂ ਹੋਇਆ।

ਬਿੱਲ ਪੇਸ਼ ਕਰਦਿਆਂ ਸਰਦਾਰ ਮਜੀਠੀਆ ਨੇ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਆਨੰਦ ਕਾਰਜ ਰਾਹੀਂ ਭਾਵੇਂ ਵਿਆਹ ਆਮ ਪ੍ਰਚਲਿਤ ਹਨ ਅਤੇ ਪੰਜਾਬ ਲਾਅ ਐਕਟ ਅਧੀਨ ਕਾਨੂੰਨੀ ਹੈਸੀਅਤ ਵੀ ਰੱਖਦੇ ਹਨ, ਪਰ ਇਹ ਗੱਲ ਵੀ ਭੁੱਲਣ ਵਾਲੀ ਨਹੀਂ ਕਿ ਸਰਦਾਰ ਦਿਆਲ ਸਿੰਘ ਮਜੀਠੀਆ ਦਾ ਕੇਸ ਪ੍ਰਿਵੀ ਕੌਂਸਲ ਤਕ ਗਿਆ ਸੀ ਕਿ ਸਿੱਖਾਂ ਉੱਤੇ ਹਿੰਦੂਆਂ ਵਾਲੇ ਕਾਨੂੰਨ ਲਾਗੂ ਹੁੰਦੇ ਹਨ। ਦੂਸਰੇ ਸਿੱਖ ਹੁਣ ਕੇਵਲ ਪੰਜਾਬ ਤਕ ਹੀ ਸੀਮਤ ਨਹੀਂ ਹਨ, ਉਹ ਭਾਰਤ ਦੇ ਹਰ ਸੂਬੇ ਤੋਂ ਬਿਨਾਂ ਬਰਮ੍ਹਾ, ਚੀਨ, ਬਰਤਾਨੀਆ, ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿਚ ਵੀ ਜਾ ਚੁੱਕੇ ਹਨ। ਉਨ੍ਹਾਂ ਕੌਂਸਲ ਨੂੰ ਦੱਸਿਆ ਕਿ ਆਨੰਦ ਕਾਰਜ ਦੀ ਰਸਮ ਰਾਹੀਂ ਪਹਿਲਾ ਵਿਆਹ ਮਥੋ ਮੁਰਾਰੀ ਦਾ ਹੋਇਆ ਸੀ। ਬਾਦਸ਼ਾਹ ਅਕਬਰ ਪਾਸ ਸ਼ਿਕਾਇਤ ਲਗਾਈ ਗਈ ਕਿ ਇਹ ਵਿਆਹ ਸ਼ੁੱਧ ਨਹੀਂ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਦਾਮਾਦ ਭਾਈ ਜੇਠਾ, ਜੋ ਪਿੱਛੋਂ ਸ੍ਰੀ ਗੁਰੂ ਰਾਮਦਾਸ ਕਹਿਲਾਏ, ਨੂੰ ਬਾਦਸ਼ਾਹ ਪਾਸ ਭੇਜਿਆ ਸੀ। ਬਾਦਸ਼ਾਹ ਅਕਬਰ ਨੇ ਵੀ ਆਨੰਦ ਕਾਰਜ ਰਾਹੀਂ ਹੋਏ ਵਿਆਹ ਨੂੰ ਮਾਨਤਾ ਦੇ ਦਿੱਤੀ ਸੀ।

"ਸਿੱਖ" ਸ਼ਬਦ ਦੀ ਪਰਿਭਾਸ਼ਾ ਕਰਦਿਆਂ ਉਨ੍ਹਾਂ ਦੱਸਿਆ ਕਿ ਸਾਰੇ ਕੇਸਾਧਾਰੀ ਅਤੇ ਸਹਿਜਧਾਰੀ ਸਿੱਖਾਂ ਤੋਂ ਬਿਨਾਂ ਉਹ ਸਾਰੇ ਲੋਕ ਵੀ ਸ਼ਾਮਲ ਹਨ, ਜੋ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ। ਉਨ੍ਹਾਂ ਕਿਹਾ ਇਸ ਬਿੱਲ ਦਾ ਮਨੋਰਥ ਆਨੰਦ ਕਾਰਜ ਰਸਮ ਅਨੁਸਾਰ ਹੋਏ ਵਿਆਹ ਨੂੰ ਸ਼ੁੱਧ ਅਤੇ ਪਵਿੱਤਰ ਹੋਣ ਬਾਰੇ ਜੋ ਸ਼ੰਕੇ ਪਾਏ ਜਾਂਦੇ ਹਨ, ਨੂੰ ਨਵਿਰਤ ਕਰਨਾ ਵੀ ਹੈ। ਇਸ ਬਿੱਲ ਦੇ ਪਾਸ ਹੋਣ ਨਾਲ ਸਿੱਖਾਂ 'ਚ ਵਿਆਹ ਸ਼ਾਦੀ ਉੱਤੇ ਖਰਚੇ ਬਹੁਤ ਹੀ ਘੱਟ ਜਾਣਗੇ।

ਆਨੰਦ ਮੈਰਿਜ ਐਕਟ ਅਧੀਨ ਹੋਈ ਸ਼ਾਦੀ ਨੂੰ ਕਾਨੂੰਨੀ ਮਾਨਤਾ ਤਾਂ ਮਿਲ ਗਈ ਸੀ ਪਰ ਹਾਲੇ ਤਕ ਇਸ ਅਧੀਨ ਵਿਆਹ ਰਜਿਸਟਰ ਹੋਣ ਦੀ ਵਿਵਸਥਾ ਨਹੀਂ ਸੀ, ਜਿਸ ਬਾਰੇ ਸੋਧ ਨੂੰ ਹੁਣ ਕੇਂਦਰੀ ਕੈਬਨਿਟ ਵੱਲੋਂ ਮਨਜ਼ੂਰੀ ਦਿੱਤੀ ਗਈ ਹੈ। ਇਹ ਸਿੱਖਾਂ ਦੀ ਇਕ ਪ੍ਰਾਪਤੀ ਹੈ, ਉਨ੍ਹਾਂ ਦੀ ਵੱਖਰੀ ਤੇ ਵਿਲੱਖਣ ਪਛਾਣ ਨੂੰ ਕਾਨੂੰਨੀ ਮਾਨਤਾ ਮਿਲ ਰਹੀ ਹੈ ਅਤੇ ਸੰਵਿਧਾਨ ਦੀ ਧਾਰਾ ੨੫ ਵਿਚ ਸੋਧ ਕਰਨ ਲਈ ਰਸਤਾ ਸਾਫ ਹੋ ਗਿਆ ਹੈ।

■

# ਜੀਵਨ ਚੁਣੋ, ਤੰਬਾਕੂ ਨਹੀਂ

*-ਸ. ਜਗਜੀਤ ਸਿੰਘ**

ਬਹੁਤ ਸਾਰੇ ਘਰਾਂ ਨੂੰ ਤੰਬਾਕੂ ਨੇ ਵੀਰਾਨ ਤੇ ਉਜਾੜ ਬਣਾ ਦਿੱਤਾ ਹੈ, ਬਹੁਤ ਸਾਰੇ ਬਾਲ ਯਤੀਮ ਹੋ ਗਏ ਹਨ ਤੇ ਬਹੁਤਿਆਂ ਦੇ ਜੀਵਨ ਦੀ ਲੋਅ ਸਮੇਂ ਤੋਂ ਪਹਿਲਾਂ ਹੀ ਬੁਝ ਗਈ ਹੈ। ਬਹੁਤ ਸਾਰੇ ਪ੍ਰਚਾਰ ਅਤੇ ਜਾਗਰੂਕਤਾ ਅਭਿਆਨ ਜਾਰੀ ਰਹਿਣ ਦੇ ਬਾਵਜੂਦ ਵੀ ਤੰਬਾਕੂ ਨੇ ਬਹੁਤੇ ਘਰਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਆਪਣੇ ਪੈਰ ਪਸਾਰ ਲਏ ਹਨ। ਪਾਨ, ਸਿਗਰਟ, ਬੀੜੀ, ਹੁੱਕਾ, ਗੁਟਖਾ, ਖੈਣੀ, ਜਰਦਾ, ਮਾਵਾ, ਨਸਵਾਰ ਤੇ ਕਰੀਮ ਵਾਲੀ ਨਸਵਾਰ ਹਰ ਉਮਰ ਦੇ ਵਿਅਕਤੀ ਵਰਤ ਰਹੇ ਹਨ। ਲੇਕਿਨ ਇੱਥੇ ਹੇਠ ਲਿਖੀਆਂ ਕੁਝ ਗੱਲਾਂ ਤੰਬਾਕੂ ਦੀ ਵਰਤੋਂ ਨੂੰ ਖਤਮ ਕਰਨ ਲਈ ਸਹਾਇਕ ਹੋ ਸਕਦੀਆਂ ਹਨ।

ਇਕ ਸਰਵੇ ਮੁਤਾਬਕ ਕੁੱਲ ਭਾਰਤ ਵਿਚ ਰੋਜ਼ਾਨਾ ੨੨੦੦ ਲੋਕ ਤੰਬਾਕੂ ਨਾਲ ਮਰਦੇ ਹਨ ਕੈਂਸਰ ਦੇ ਸਮੁੱਚੇ ਕੇਸਾਂ ਵਿੱਚੋਂ ੪੦% ਤੰਬਾਕੂ ਕਾਰਣ ਹੁੰਦੇ ਹਨ, ਤੰਬਾਕੂ ਦੀ ਵਰਤੋਂ ਕਰਨ ਵਾਲੇ ੮੯% ਵਿਅਕਤੀ ੧੮ ਸਾਲ ਦੀ ਉਮਰ ਤਕ ਇਸ ਦੇ ਆਦੀ ਹੋ ਜਾਂਦੇ ਹਨ ਅਤੇ ਤੰਬਾਕੂ ਦੀ ਵਰਤੋਂ ਕਰਨ ਵਾਲੇ ੫੦% ਤੋਂ ਵੱਧ ਨੌਜਵਾਨ ਤੰਬਾਕੂਜਨਕ ਬਿਮਾਰੀਆਂ ਕਾਰਨ ਮਰਦੇ ਹਨ ਅਤੇ ਤੰਬਾਕੂ ਦੀ ਵਰਤੋਂ ਨਾ ਕਰਨ ਵਾਲਿਆਂ ਦੀ ਉਮਰ ਦੇ ਮੁਕਾਬਲੇ ਇਸ ਦੀ ਵਰਤੋਂ ਕਰਨ ਵਾਲੇ ਲੋਕਾਂ ਦੀ ਜ਼ਿੰਦਗੀ ੨੨ ਤੋਂ ੨੬ ਸਾਲ ਤਕ ਘੱਟ ਜਾਂਦੀ ਹੈ।

ਤੰਬਾਕੂ ਦੀ ਵਰਤੋਂ ਮੂੰਹ, ਗਲਾ, ਫੇਫੜੇ, ਘੰਡੀ, ਭੋਜਨ ਨਾਲੀ, ਪਿਸ਼ਾਬ ਦਾ ਬਲੈਡਰ, ਪਾਚਕ ਰਸ ਗਿਲਟੀ ਅਤੇ ਗਰਦਨ ਦੇ ਕੈਂਸਰ ਦਾ ਕਾਰਨ ਬਣਦੀ ਹੈ, ਜਦਕਿ ਇਸ ਦਾ ਧੂੰਆਂ ਬੱਚਿਆਂ ਦੇ ਸਰਬਪੱਖੀ ਵਿਕਾਸ ਵਿਚ ਕਮੀ, ਜਨਮ ਸਮੇਂ ਵਜ਼ਨ ਦੀ ਕਮੀ ਅਤੇ ਕਈ ਹੋਰ ਪੇਚੀਦਗੀਆਂ ਦਾ ਕਾਰਨ ਬਣਦਾ ਹੈ।

ਤੰਬਾਕੂ ਵਿਚ ਪਾਏ ਜਾਣ ਵਾਲੇ ਰਸਾਇਣ ਜਿਵੇਂ ਨਿਕੋਟਿਨ ਜਿਹੜਾ ਕਿ ਕੀੜਿਆਂ ਨੂੰ ਮਾਰਨ ਦੇ ਕੰਮ ਆਉਂਦਾ ਹੈ, ਅਮੋਨੀਆ ਫਰਸ਼ ਸਾਫ ਕਰਨ ਲਈ ਵਰਤਿਆ ਜਾਂਦਾ ਹੈ। ਆਰਸੈਨਿਕ ਸਫੈਦ ਕੀੜਿਆਂ ਦਾ ਜ਼ਹਿਰ, ਕਾਰਬਨ ਮੋਨੋਆਕਸਾਈਡ ਕਾਰ ਦੇ ਧੂੰਏਂ ਵਿਚਲੀ ਗੈਸ, ਹਾਈਡਰੋਜਨ ਸਾਈਨਾਈਡ ਜ਼ਹਿਰੀਲੀ ਗੈਸ, ਨੈਪਥਾਲੀਨ ਫਿਨਾਇਲ ਦੀਆਂ ਗੋਲੀਆਂ ਬਣਾਉਣ ਲਈ, ਸੜਕਾਂ

*(ਬਾਕੀ ਸਫ਼ਾ ੮੭ 'ਤੇ)*

*#੪੫, ਗੁਰੂ ਬਾਗ ਕੋਅਪ੍ਰੇਟਿਵ ਸੁਸਾਇਟੀ, ਡਾਕ ਘਰ ਫੋਕਲ ਪੁਆਇੰਟ, ਚੰਡੀਗੜ੍ਹ ਰੋਡ, ਲੁਧਿਆਣਾ। ਮੋ: ੯੮੧੫੦-੩੪੪੯੬*

*ਗਾਗਰ 'ਚ ਸਾਗਰ-੧੫*

# ਗਿਆਨ ਦੀ ਮਹਿਮਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*
*(ਪੰਨਾ ੭੯੧)*

ਭਾਰਤੀ ਧਰਮ ਪਰੰਪਰਾ ਵਿਚ ਸੋਲ੍ਹਾਂ ਕਲਾਵਾਂ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ। ਜਿਵੇਂ ਸੰਪੂਰਨਤਾ ਪੱਖੋਂ ਸੋਲ੍ਹਾਂ ਆਨੇ ਦਾ ਰੁਪਈਆ ਜਾਂ ਸੋਲ੍ਹਾਂ ਆਨੇ ਖਰੀ ਗੱਲ ਸ਼ਬਦ ਵੀ ਪ੍ਰਚਲਿਤ ਹੈ, ਇਸੇ ਤਰ੍ਹਾਂ ਚੰਦਰਮਾ ਦੀਆਂ ਸੋਲ੍ਹਾਂ ਕਲਾਵਾਂ ਹਨ, ਇਸਤਰੀਆਂ ਦੇ ਸੋਲ੍ਹਾਂ ਸ਼ਿੰਗਾਰ ਤੇ ਹਿੰਦੂ ਗ੍ਰੰਥਾਂ ਵਿਚ ਪੂਜਾ ਦੇ ਸੋਲ੍ਹਾਂ ਸਮਾਨ ਲਿਖੇ ਹਨ। ਸ. ਗੁਰਬਖ਼ਸ਼ ਸਿੰਘ ਕੇਸਰੀ ਨੇ 'ਸੰਖਿਆ ਕੋਸ਼' ਵਿਚ ਸੋਲ੍ਹਾਂ ਕਲਾਵਾਂ ਇਉਂ ਦਿੱਤੀਆਂ ਹਨ, "ਗਿਆਨ ਕਲਾ, ਧਿਆਨ ਕਲਾ, ਹੱਠ ਕਲਾ, ਸੰਜਮ ਕਲਾ, ਧਰਮ ਕਲਾ, ਵਿੱਦਿਆ ਕਲਾ, ਅਧਿਆਤਮ ਕਲਾ, ਅਕਲ ਕਲਾ, ਦਯਾ ਕਲਾ, ਦਾਨ ਕਲਾ, ਨਿਯਮ ਕਲਾ, ਜਤ ਕਲਾ, ਸਤ ਕਲਾ, ਬ੍ਰਹਮ ਕਲਾ, ਚਾਤ੍ਰਤਾ ਕਲਾ ਤੇ ਪ੍ਰੇਮ ਕਲਾ।" ਇੱਥੇ ਕਲਾ ਤੋਂ ਭਾਵ ਸ਼ਕਤੀ ਹੈ। ਹੁਣ ਗਿਆਨ ਕਲਾ ਬਾਰੇ ਵੀਚਾਰੀਏ ਤਾਂ 'ਮਹਾਨ ਕੋਸ਼' ਦੇ ਕਰਤਾ ਨੇ ਗਿਆਨ ਦਾ ਭਾਵ ਦਿੱਤਾ ਹੈ "ਜਾਣਨਾ, ਬੋਧ, ਸਮਝ, ਇਲਮ"। ਵਿਸਤਾਰ ਵਿਚ ਜਾਈਏ ਤਾਂ ਗਿ. ਕਿਰਪਾਲ ਸਿੰਘ ਜੀ ਨੇ 'ਸਮ ਅਰਥ ਕੋਸ਼' ਵਿਚ ਗਿਆਨ ਦੇ ਸਮਅਰਥੀ ਸ਼ਬਦ ਸਮਝਾਏ ਹਨ, "ਵਿੱਦਿਆ, ਅਨਭਉ, ਅਨੰਭਉ, ਅਵਬੋਧ, ਸੁਬਿਦਿਆ, ਗਯਾਨ, ਗ੍ਯਾਨ, ਚੇਤਨਤਾ, ਜਾਨ, ਜਾਨਣਾ, ਪ੍ਰਕਾਸ਼, ਬੇਦ, ਬੋਧ, ਵਿਬੋਧ, ਵੇਦ ਆਦਿ।"

ਇਹ ਗੱਲ ਸਪਸ਼ਟ ਹੈ ਕਿ ਕਾਦਰ ਦੀ ਕੁਦਰਤ ਦੀਆਂ ਸਮੂਹ ਜੂਨਾਂ ਵਿੱਚੋਂ ਮਨੁੱਖ ਗਿਆਨ ਕਰਕੇ ਹੀ ਸ੍ਰੇਸ਼ਟ ਤੇ ਉੱਤਮ ਹੈ। ਸਾਰੁਕਤਾਵਲੀ ਵਿਚ ਲਿਖਿਆ ਹੈ 'ਨਿੰਦ੍ਰਾ ਭੋਜਨ ਭੋਗ ਭੈ ਏਹ ਪਸ ਪੁਰਖ ਸਮਾਨ', ਭਾਵ ਸੌਣਾ-ਖਾਣਾ-ਡਰਨਾ ਇਹ ਤਾਂ ਪਸ਼ੂ ਤੇ ਮਨੁੱਖ ਵਿਚ ਸਮਾਨਤਾ ਹੈ। ਪਰ "ਨਰ ਗਯਾਨ ਨਿਜ ਅਧਿਕਤਾ ਗਯਾਨ ਬਿਨਾ ਪਸੂ ਜਾਨ" ਹੁਣ ਗਿਆਨ ਹੀ ਮਨੁੱਖ ਨੂੰ ਵਿਸ਼ੇਸ਼ ਸਨਮਾਨ ਦਿੰਦਾ ਹੈ। ਗਿਆਨ ਕਰਕੇ ਹੀ ਹਰ ਮਨੁੱਖ ਉੱਤਮ ਫਰਜ਼ ਨਿਭਾ ਸਕਦਾ ਹੈ। ਗਿਆਨ ਦੇ ਸਹਾਰੇ ਹੀ ਸੋਭਾ ਜਾਂ ਵਡਿਆਈ ਪ੍ਰਾਪਤ ਹੁੰਦੀ ਹੈ। ਗਿਆਨ ਦੀ ਮਹਿਮਾ ਬਿਆਨ ਕਰਦਿਆਂ ਹੀ ਭਗਤ ਕਬੀਰ ਜੀ ਨੇ ਫੁਰਮਾਇਆ ਹੈ "ਕਬੀਰਾ ਜਹਾ ਗਿਆਨੁ ਤਹ ਧਰਮੁ ਹੈ' ਭਾਵ ਧਰਮ ਜਾਂ ਫਰਜ਼ ਉੱਥੇ ਹੀ ਨਿਭਦੇ ਹਨ, ਜਿੱਥੇ ਗਿਆਨ ਹੈ ਅਤੇ

** ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਜਿੱਥੇ ਗਿਆਨ ਹੈ, ਉੱਥੇ ਹੀ ਧਰਮ ਹੈ। ਦਾਨਿਸ਼ਵਰਾਂ ਦਾ ਤੱਤ ਗਿਆਨ, 'ਬਜ਼ੁਰਗੀ ਬਾ-ਅਕਲ-ਨਾ ਬਾ-ਸਾਲ' ਭਾਵ ਬਜ਼ੁਰਗੀ-ਅਕਲ ਜਾਂ ਗਿਆਨ ਦਾ ਨਾਉਂ ਹੈ ਕਿਸੇ ਮਨੁੱਖ ਦੀ ਉਮਰ ਦੇ ਸਾਲਾਂ ਦੀ ਗਿਣਤੀ ਨਹੀਂ। ਗਿਆਨ ਇਕ ਅਥਾਹ ਸ਼ਕਤੀ ਹੈ। ਇਸ ਦੀ ਤੁਲਨਾ ਪ੍ਰਕਾਸ਼ ਜਾਂ ਚਾਨਣ ਨਾਲ ਵੀ ਕੀਤੀ ਜਾਂਦੀ ਹੈ। ਗਿਆਨ ਸ਼ਹਿਦ ਦੀਆਂ ਮੱਖੀਆਂ ਵਾਂਗ ਸਦੀਵੀ ਇਕੱਤਰ ਕਰਨ ਦੀ ਪ੍ਰਕਿਰਿਆ ਹੈ।

ਉਪਰੋਕਤ ਪੰਕਤੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੯੧ 'ਤੇ ਸੁਭਾਇਮਾਨ ਹਨ । ਵੱਖ-ਵੱਖ ਤਸ਼ਬੀਹਾਂ ਦੇ ਕੇ ਗਿਆਨ ਦੀ ਮਹਿਮਾ ਦਾ ਵਰਣਨ ਕੀਤਾ ਗਿਆ ਹੈ ਕਿ ਜਿਵੇਂ ਦੀਵੇ ਦੀ ਰੋਸ਼ਨੀ ਨਾਲ ਹਨ੍ਹੇਰਾ ਦੂਰ ਹੋ ਜਾਂਦਾ ਹੈ ਇਸੇ ਤਰ੍ਹਾਂ ਧਰਮ ਪੁਸਤਕਾਂ ਦੇ ਪਾਠ ਤੇ ਗਿਆਨ ਅਨੁਸਾਰ ਢਲੀ ਹੋਈ ਮੱਤ ਪਾਪਾਂ ਦਾ ਨਾਸ ਕਰ ਦਿੰਦੀ ਹੈ। ਜਦੋਂ ਸੂਰਜ ਉਦੈ ਹੁੰਦਾ ਹੈ ਭਾਵ ਪ੍ਰਕਾਸ਼ਮਾਨ ਹੁੰਦਾ ਹੈ ਤਾਂ ਚੰਦਰਮਾ ਅਲੋਪ ਹੋ ਜਾਂਦਾ ਹੈ ਅਤੇ ਇਸੇ ਪ੍ਰਕਾਰ ਜਿੱਥੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਉੱਥੇ ਅਗਿਆਨਤਾ ਦਾ ਹਨ੍ਹੇਰਾ ਮਿਟ ਜਾਂਦਾ ਹੈ। ਤੱਤਸਾਰ ਵਜੋਂ ਗੱਲ ਕਰੀਏ ਤਾਂ ਹਨ੍ਹੇਰੇ ਜਾਂ ਅਗਿਆਨਤਾ ਦੀ ਕੋਈ ਹੋਂਦ ਨਹੀਂ ਸਗੋਂ ਚਾਨਣ ਜਾਂ ਗਿਆਨ ਦੀ ਅਣਹੋਂਦ ਹੁੰਦੀ ਹੈ। ਸਹੀ ਗਿਆਨ ਵਾਲਾ ਇਨਸਾਨ ਅਗਿਆਨਤਾ ਵਿਚ ਨਹੀਂ ਭਟਕਦਾ । ਰੋਜ਼ਾਨਾ 'ਆਸਾ ਕੀ ਵਾਰ' ਵਿਚ ਵੀ ਇਹੋ ਉਪਦੇਸ਼ ਮਿਲਦਾ ਹੈ "ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥" (ਪੰਨਾ ੮੬੯)

■

---

## *ਜੀਵਣ ਚੁਣੋ, ਤੰਬਾਕੂ ਨਹੀਂ*

*(ਸਫ਼ਾ ੮੫ ਦਾ ਬਾਕੀ ਹਿੱਸਾ)*

ਉੱਪਰ ਪਾਇਆ ਜਾਣ ਵਾਲਾ ਲੇਸਲਾ ਪਦਾਰਥ ਅਤੇ ਰੇਡੀਓ ਐਕਟਿਵ ਤੱਤ ਪ੍ਰਮਾਣੂ ਹਥਿਆਰਾਂ ਲਈ ਵਰਤਿਆ ਜਾਂਦਾ ਹੈ।

ਤੰਬਾਕੂ ਖਾਣਾ ਜਾਂ ਕਿਸੇ ਵੀ ਰੂਪ ਵਿਚ ਵਰਤੋਂ ਕਰਨ ਨੂੰ ਛੱਡਿਆ ਜਾ ਸਕਦਾ ਹੈ, ਜੇਕਰ ਨਸ਼ਈ ਆਪਣੀ ਇੱਛਾ ਸ਼ਕਤੀ ਦਾ ਪ੍ਰਗਟਾਵਾ ਕਰੇ ਅਤੇ ਆਪਣੇ ਪਰਵਾਰ ਅਤੇ ਮਨੁੱਖਤਾ ਲਈ ਦਇਆ ਭਾਵਨਾ ਰੱਖੇ। ਕਿਉਂਕਿ ਤੰਬਾਕੂ ਵਰਤਣ ਵਾਲੇ ਜਿੰਨ੍ਹਾਂ ਨੁਕਸਾਨ ਝੱਲਦੇ ਹਨ, ਉਨ੍ਹਾਂ ਹੀ ਨੁਕਸਾਨ ਤੰਬਾਕੂ ਦੇ ਭੈੜੇ ਪ੍ਰਭਾਵਾਂ ਹੇਠ ਉਸ ਦਾ ਪਰਵਾਰ ਅਤੇ ਆਮ ਲੋਕ ਝੱਲਦੇ ਹਨ, ਸੋ ਆਉ, ਜੀਵਨ ਨੂੰ ਖੁਸ਼ੀਆਂ, ਖੇੜਿਆਂ ਭਰਪੂਰ ਬਣਾਉਣ ਲਈ ਤੰਬਾਕੂ ਨੂੰ ਅਲਵਿਦਾ ਕਹਿਣ ਦਾ ਹੌਂਸਲਾ ਕਰੀਏ ਅਤੇ ਲੋਕਾਂ ਨੂੰ ਦੱਸੀਏ ਜੀਵਨ ਚੁਣੋ, ਤੰਬਾਕੂ ਨਹੀਂ।

■

---

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਜੋ ਜੋ ਕਥੈ ਸੁਨੈ ਹਰਿ ਕੀਰਤਨ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਪੰਚਮ ਪਿਤਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਦਰਬਾਰ ਦੀ ਸਿਫਤ ਇਹ ਸੀ ਕਿ ਇੱਥੇ ਸਦਾ ਗੁਰਬਾਣੀ, ਕੀਰਤਨ ਤੇ ਕਥਾ ਦੇ ਰੰਗ ਦਾ ਪ੍ਰਵਾਹ ਚਲਦਾ ਰਹਿੰਦਾ। ਅਨਹਦ ਦੀ ਧੁਨੀ ਵੱਜਦੀ ਤੇ ਪ੍ਰੇਮ ਦੀਆਂ ਛਹਿਬਰਾਂ ਝਰ-ਝਰ ਪੈਂਦੀਆਂ। ਭਾਈ ਗੁਰਦਾਸ ਜੀ ਨੇ ਇਸ ਦਰਬਾਰ ਦੀ ਸਿਫਤ ਇਸ ਤਰ੍ਹਾਂ ਕੀਤੀ ਹੈ:-

*ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ।*
*ਧੁਨਿ ਅਨਹਦਿ ਨਿਝਰੁ ਝਰੈ ਪੂਰਨ ਪ੍ਰੇਮਿ ਅਮਿਓ ਰਸ ਮਤਾ। (ਵਾਰ ੨੪:੧੯)*

ਕਥਾ-ਕੀਰਤਨ ਦੀ ਮਹਿਮਾ ਬੜੀ ਸੀ। ਇਕ ਦਿਨ ਭਾਈ ਝਾਂਝੂ, ਭਾਈ ਮੁਕੰਦਾ ਤੇ ਭਾਈ ਕਿਦਾਰਾ ਸਤਿਗੁਰਾਂ ਦੇ ਦਰਬਾਰ ਆਏ ਤੇ ਨਮਸਕਾਰ ਕਰਦੇ ਹੋਏ ਹੱਥ ਜੋੜ ਕੇ ਅਰਜ ਕੀਤੀ 'ਹੇ ਮੁਕਤੀ ਦਾਤਾ! ਸਾਡੀ ਮੁਕਤੀ ਕਿੰਝ ਹੋਵੇਗੀ? ਕੋਈ ਉਪਾਅ ਦੱਸੋ, ਰਾਹ ਦੱਸੋਂ, ਢੰਗ ਸਮਝਾਉ।' ਸਾਹਿਬਾਂ ਬਚਨ ਕੀਤਾ, 'ਹੇ ਭਾਈ! ਤੁਹਾਨੂੰ ਸ੍ਰੇਸ਼ਟ ਰਾਗਾਂ ਦੀ ਸਮਝ ਹੈ। ਕਲਜੁਗ ਵਿਚ ਕੀਰਤਨ ਦੀ ਪ੍ਰਧਾਨਤਾ ਹੈ। ਇਸ ਸਮਾਨ ਕੋਈ ਤਪ ਨਹੀ। ਤੁਸੀਂ ਗੁਰਬਾਣੀ ਨੂੰ ਰਾਗਾਂ ਵਿਚ ਗਾ ਕੇ ਪ੍ਰਭੂ-ਜੱਸ ਨੂੰ ਹਿਰਦੇ ਵਿਚ ਵਸਾਉ, ਜਿਵੇਂ-ਜਿਵੇਂ ਗੁਰਬਾਣੀ ਰਾਗਾਂ ਵਿਚ ਗਾ ਕੇ ਅਨੰਦ ਮਿਲੇਗਾ ਤਿਵੇਂ-ਤਿਵੇਂ ਹਿਰਦੇ ਅੰਦਰ ਪਿਆਰ ਪੈਦਾ ਹੋਵੇਗਾ। ਯਥਾ:-

*ਗੁਰਬਾਨੀ ਰਾਗਨਿ ਮਹਿਂ ਗਾਓ। ਨੀਕੇ ਪ੍ਰਭੁ ਕੋ ਸੁਜਸ ਬਸਾਓ।*
*ਜਯੋਂ ਜਯੋਂ ਅਨੰਦ ਰਾਗ ਤੇ ਪਾਓ। ਤਯੋਂ ਤਯੋਂ ਪ੍ਰੇਮ ਅਧਿਕ ਉਪਜਾਓ॥੪੨॥*
*(ਸ੍ਰੀ ਗੁ.ਪ੍ਰ.ਸੂ.ਗ੍ਰੰ. ਰਾਸਿ ਤੀਜੀ, ਅਧਿ ੫੪)*

ਉਨ੍ਹਾਂ ਫਿਰ ਅਰਦਾਸ ਕੀਤੀ 'ਹੇ ਗਰੀਬ ਨਿਵਾਜ ਸਤਿਗੁਰ ਜੀ! ਗੁਰਬਾਣੀ ਦੇ ਪਾਠ, ਕਥਾ ਤੇ ਕੀਰਤਨ ਦੇ ਭਿੰਨ-ਭਿੰਨ ਫਲ ਸਾਨੂੰ ਸਮਝਾਉ।' ਪਾਤਸ਼ਾਹ ਜੀ ਨੇ ਆਪਣੇ ਪਾਵਨ ਮੁਖੋਂ ਉਚਾਰਨ ਕਰਦਿਆਂ ਕਿਹਾ, 'ਹੇ ਭਾਈ! ਸਤਿਗੁਰਾਂ ਦੀ ਪਵਿੱਤਰ ਬਾਣੀ ਦਾ ਪਾਠ ਕਰਨ ਵਾਲੇ, ਉਸ ਕਿਰਸਾਨ ਦੀ ਤਰ੍ਹਾਂ ਹਨ ਜੋ ਖੂਹ ਦੇ ਪਾਣੀ ਨਾਲ ਖੇਤ ਸਿੰਝ ਕੇ ਅਤੇ ਫਸਲ ਛੇਤੀ ਪਕਾ ਕੇ ਘਰ ਲੈ ਜਾਂਦੇ ਹਨ। ਖੂਹ ਦੇ ਨੇੜੇ ਵਾਲੇ ਖੇਤਾਂ ਵਿਚ ਫਸਲ ਚੰਗੀ ਹੁੰਦੀ ਹੈ ਪਰ ਦੂਰ ਦੇ ਖੇਤਾਂ ਨੂੰ ਖੂਹ ਦਾ ਪਾਣੀ ਘੱਟ ਪਹੁੰਚਦਾ ਹੈ ਤੇ ਫਸਲ ਘੱਟ ਪੈਦਾ ਹੁੰਦੀ ਹੈ। ਉਸੇ ਤਰ੍ਹਾਂ ਗੁਰਬਾਣੀ ਦੇ ਪਾਠ ਕਰਨ ਵਾਲੇ ਨੂੰ ਫਲ ਜ਼ਿਆਦਾ ਮਿਲਦਾ ਹੈ।' ਯਥਾ :-

*ਸ੍ਰੀ ਮੁਖ ਤੇ ਪੁਨ ਲਗੇ ਸੁਨਾਵਨਿ। ਬਾਣੀ ਪਾਠ ਕਰਹਿ ਜੇ ਪਾਵਨ॥੪੬॥*

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

*ਜਥਾ ਕੂਪ ਕੀ ਖੇਤੀ ਹੋਇ। ਸੀਂਚਤਿ ਨੀਰ ਹਰੀ ਕਰਿ ਸੋਇ।*
*ਸ਼ੀਘ੍ਰ ਪਕਾਇ ਸਦਨ ਮਹਿਂ ਆਨਹਿ। ਸਭਿ ਬਿਧਿ ਕੇ ਸੁਖ ਭੋਗਨਿ ਠਾਨਹਿ॥੪੭॥*
*ਖੇਤ ਸਮੀਪ ਅਪਰ ਜੋ ਹੋਇ। ਤਹਿਂ ਭੀ ਪਹੁਂਚਿ ਸਕਹਿ ਜਲ ਸੋਇ।*
*ਦੂਰ ਖੇਤ ਕੋ ਪਹੁੰਚਨਿ ਨਾਂਹਿ।-------॥*

*(ਸ੍ਰੀ ਗੁ.ਪ੍ਰ.ਸੂ.ਗ੍ਰੰ. ਰਾਸਿ ਤੀਜੀ, ਅਧਿ ੫੪)*

ਫਿਰ ਗੁਰੂ ਸਾਹਿਬ ਜੀ ਨੇ ਕੀਰਤਨ ਦੇ ਫਲ ਬਾਰੇ ਸਮਝਾਉਂਦਿਆਂ ਕਿਹਾ, 'ਹੇ ਭਾਈ! ਕੀਰਤਨ ਦਾ ਫਲ ਇਵੇਂ ਹੁੰਦਾ ਹੈ ਜਿਵੇਂ ਬੱਦਲਾਂ ਦੇ ਮੀਂਹ ਨਾਲ ਜਲ ਵਰਸਦਾ ਹੈ ਤਾਂ ਚਾਰੇ ਪਾਸੇ ਜੀਵਨ ਖੁਸ਼ਹਾਲ ਹੋ ਜਾਂਦਾ ਹੈ। ਉੱਚੇ ਨੀਵੇਂ ਥਾਂ ਜੰਮੀ ਹੋਈ ਖੇਤੀ ਇਕਸਾਰ ਹਰੀ ਭਰੀ ਹੋ ਜਾਂਦੀ ਹੈ। ਫਿਰ ਭਾਰੀ ਫਸਲ ਪੈਦਾ ਹੁੰਦੀ ਹੈ। ਇਸੇ ਤਰ੍ਹਾਂ ਕੀਰਤਨ ਕਰਨ ਤੇ ਸੁਣਨ ਵਾਲੇ ਹਰ ਚੰਗੇ ਮਾੜੇ ਲੋਕ ਫਲ ਪ੍ਰਾਪਤ ਕਰਦੇ ਹਨ।'

*ਕਿਰਤਨ ਕਰਨਿ ਮੇਘ ਕੀ ਬਰਖਾ। ਬਰਖੇ ਜਲ ਹੁਇ ਜੀਵਨ ਹਰਖਾ।*
*ਖੇਤੀ ਜਹਿਂ ਕਹਿਂ ਹਰੀਅਲ ਹੋਵੈ। ਸਾਬਤ ਦਾਨੋ ਤਿਨ ਮਹਿਂ ਜੋਵੈ॥੪੯॥*

*(ਉਹੀ)*

ਗੁਰਬਾਣੀ ਅੰਦਰ ਐਸਾ ਉਪਦੇਸ਼ ਹੈ ਕਿ ਧਨ ਦੌਲਤ, ਰਾਜ ਭਾਗ ਤਾਂ ਜੰਜਾਲ ਦੀ ਤਰ੍ਹਾਂ ਕਿਸੇ ਗੁਣ ਦੇ ਨਹੀ ਪਰ ਕੀਰਤਨ ਸਿੱਖ ਦੇ ਜੀਵਨ ਦਾ ਆਧਾਰ ਹੈ। ਇਹ ਐਸਾ ਧਨ ਹੈ ਜੋ ਸਦਾ-ਸਦਾ ਸਥਿਰ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥*
*ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ॥* *(ਪੰਨਾ ੩੯੮)*

ਫਿਰ ਕਥਾ ਦੇ ਫਲ ਬਾਰੇ ਉਪਦੇਸ਼ ਕਰਦਿਆਂ ਸਤਿਗੁਰ ਜੀ ਨੇ ਸਮਝਾਇਆ 'ਹੇ ਗੁਰਮੁਖੋ! ਕਥਾ ਦਾ ਫਲ ਹੋਰ ਵੀ ਵੱਡਾ ਹੁੰਦਾ ਹੈ। ਇਹ ਐਸਾ ਫਲ ਜਿਵੇਂ ਬੱਦਲ ਠਹਿਰਿਆ ਹੋਵੇ, ਝਿੰਮ-ਝਿੰਮ ਮੀਂਹ ਦੀ ਝੜੀ ਲੱਗੀ ਹੋਵੇ, ਅੱਗੇ ਖੇਤ ਪੱਧਰੇ ਹੋਣ। ਫਿਰ ਜੋ-ਜੋ ਬੂੰਦ ਪੈਂਦੀ ਹੈ ਉਹ ਧਰਤੀ ਵਿਚ ਸਮਾਉਂਦੀ ਜਾਂਦੀ ਹੈ। ਜਲ ਵਿਅਰਥ ਨਹੀਂ ਜਾਂਦਾ।ਉਹ ਸਭ ਖੇਤੀ ਲਈ ਅਤਿ ਲਾਭਦਾਇਕ ਹੁੰਦਾ ਹੈ। ਯਥਾ:-

*ਸੁਨਹੁ ਬਿਸਾਲ ਕਥਾ ਕੋ ਫਲ ਹੈ। ਝਰੀ ਲਾਗਿ ਜਿਮ ਬਰਖਤ ਜਲ ਹੈ।*
*ਥਿਮਕ ਥਿਮਕ ਬੂੰਦੈਂ ਜੇ ਪਰਿਹੀਂ। ਸਭਿ ਅਪਨੇ ਮਹਿਂ ਧਰਿਹੀ।੫੦॥*
*ਬਾਦ ਨ ਜਾਤਿ ਪਰਹਿ ਜਲ ਜੋਇ। ਖੇਤੀ ਕੋ ਸੁਖਦਾਯਕ ਸੋਇ।*
*ਤੈਸੇ ਸਮਝਾਵਨ ਸਿਖ ਜੇਈ। ਕਥਾ ਕੀਰਤਨ ਕਰਦੇ ਸੇਈ॥੫੧॥*

*(ਸ੍ਰੀ ਗੁ.ਪ੍ਰ.ਸੂ.ਗ੍ਰੰ. ਰਾਸਿ ਤੀਜੀ, ਅਧਿ ੫੪)*

ਸਤਿਗੁਰਾਂ ਕਿਹਾ, 'ਹੇ ਭਾਈ! ਪ੍ਰਭੂ ਦੀ ਕਥਾ ਸਭ ਤੋਂ ਉੱਤਮ ਹੈ। ਕਥਾ ਸੁਣਨ ਨਾਲ ਸਭ ਤਰ੍ਹਾਂ ਦੇ ਦੁੱਖ ਦਰਦ ਦੂਰ ਹੋ ਜਾਂਦੇ ਹਨ।' ਪਾਤਸ਼ਾਹ ਜੀ ਨੇ ਫੁਰਮਾਨ ਕੀਤਾ:

*ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥* *(ਪੰਨਾ ੨੬੫)*

ਇਸੇ ਤਰ੍ਹਾਂ ਸਿਆਣੇ ਤੇ ਸੋਝੀ ਰੱਖਣ ਵਾਲੇ ਸਿੱਖ ਜੋ ਕਥਾ ਤੇ ਕੀਰਤਨ ਕਰਦੇ ਅਤੇ ਮੋਖ ਦੁਆਰ ਦੀ ਪ੍ਰਾਪਤੀ ਲਈ ਕਥਾ ਤੇ ਕੀਰਤਨ ਸੁਣ ਕੇ ਹਿਰਦੇ ਵਿਚ ਸਤਿਗੁਰਾਂ ਦੀ

ਸਿੱਖਿਆ ਨੂੰ ਵਸਾਉਂਦੇ ਹਨ, ਉਹ ਸ੍ਰੇਸ਼ਟ ਗੁਣਾਂ ਦੇ ਦਾਨ ਨੂੰ ਪ੍ਰਾਪਤ ਹੁੰਦੇ ਹਨ ਤੇ ਆਤਮ ਗਿਆਨ ਨੂੰ ਚੰਗੀ ਤਰ੍ਹਾਂ ਹਿਰਦੇ ਵਿਚ ਵਸਾ ਲੈਂਦੇ ਹਨ। ਕਥਾ ਤੇ ਕੀਰਤਨ ਦੋਨੋਂ ਮਿਲ ਕੇ ਸੋਭਾ ਪਾਉਂਦੇ ਹਨ। ਕਥਾ ਇਸ ਫਲ ਨੂੰ ਹੋਰ ਵਧਾ ਦਿੰਦੀ ਹੈ। ਕੀਰਤਨ ਸੁਣਨ ਨਾਲ ਆਤਮਾ ਪਵਿੱਤਰ ਹੋ ਜਾਂਦੀ ਹੈ ਤੇ ਦੁਰਮਤਿ ਦਾ ਨਾਸ ਹੁੰਦਾ ਹੈ ਤੇ ਸਭ ਸੁੱਖ ਪ੍ਰਾਪਤ ਹੁੰਦੇ ਹਨ। ਸਭ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।' ਗੁਰ ਫੁਰਮਾਨ ਹੈ:

*ਜੋ ਜੋ ਕਥੈ ਸੁਨੈ ਹਰਿ ਕੀਰਤਨ ਤਾ ਕੀ ਦੁਰਮਤਿ ਨਾਸੁ॥*
*ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ॥* (ਪੰਨਾ ੧੩੦੦)

ਜਿਵੇਂ ਮਾਤਾ ਆਪਣੇ ਪੁੱਤਰਾਂ ਨਾਲ ਸ਼ੋਭਦੀ ਹੈ, ਉਸੇ ਤਰ੍ਹਾਂ ਕਥਾ ਕੀਰਤਨ ਵਿਚ ਅਨੰਦ ਪੈਦਾ ਕਰਦੀ ਹੈ। ਕਥਾ ਮਾਤਾ ਦੀ ਤਰ੍ਹਾਂ ਹੈ ਤੇ ਕੀਰਤਨ ਪੁੱਤਰਾਂ ਵਾਂਗ ਹੈ। ਇਨ੍ਹਾਂ ਵਿਚ ਪ੍ਰੇਮ ਪਿਤਾ ਸਮਾਨ ਹੈ। ਪਹਿਲਾਂ ਕਥਾ ਤੇ ਕੀਰਤਨ ਲਈ ਪ੍ਰੇਮ ਪੈਦਾ ਕਰਨ ਦੀ ਲੋੜ ਹੈ। ਇਹ ਉਪਦੇਸ਼ ਸੁਣ ਕੇ ਭਾਈ ਝਾਂਝੂ, ਭਾਈ ਮੁਕੰਦਾ ਤੇ ਭਾਈ ਕਿਦਾਰਾ ਸਿੱਖ ਹੋਏ ਅਤੇ ਹਮੇਸ਼ਾਂ ਲਈ ਕੀਰਤਨ ਕਰਨ ਲੱਗ ਪਏ। ਬੜੇ ਪ੍ਰੇਮ ਨਾਲ ਕੀਰਤਨ ਕਰਦੇ ਮਨ ਵਿਚ ਕੋਈ ਇੱਛਾ ਨਾ ਰੱਖਦੇ। ਸੰਗਤ ਪ੍ਰੇਮ ਕਰਕੇ ਜੋ ਭੇਟਾ ਦਿੰਦੀ ਉਹ ਉਸੇ ਵਿਚ ਆਪਣਾ ਨਿਰਬਾਹ ਕਰਦੇ। ਇਸ ਤਰ੍ਹਾਂ ਉਨ੍ਹਾਂ ਪਰਮ-ਪਦ ਪ੍ਰਾਪਤ ਕਰ ਲਿਆ। ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੀ ਹਜ਼ੂਰੀ ਵਿਚ ਇਨ੍ਹਾਂ ਸਿੱਖਾਂ ਦੁਆਰਾ ਕੀਰਤਨ ਕਰਨ ਬਾਰੇ ਵਰਣਨ ਇਸ ਤਰ੍ਹਾਂ ਕੀਤਾ ਹੈ:-

*ਝਾਂਝੂ ਅਤੇ ਮੁਕੰਦੁ ਹੈ ਕੀਰਤਨ ਕਰੈ ਹਜੂਰਿ ਕਿਦਾਰਾ॥* (ਵਾਰ ੧੧-੧੮) ■

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਗੁਰਮਤਿ ਕੈਂਪ

ਸਿੱਖ ਮਿਸ਼ਨ ਪੂਰਬੀ ਭਾਰਤ ਕਲਕੱਤਾ ਵੱਲੋਂ ਚਲਾਈ ਜਾ ਰਹੀ ਪ੍ਰਚਾਰ ਲਹਿਰ ਦੇ ਤਹਿਤ ਕਲਕੱਤਾ ਮਿਸ਼ਨ ਦੇ ਇੰਚਾਰਜ ਸ. ਜਗਮੋਹਨ ਸਿੰਘ ਦੀ ਪ੍ਰੇਰਨਾ ਹੇਠ ਮਿਸ਼ਨ ਦੇ ਪ੍ਰਚਾਰਕਾਂ ਭਾਈ ਪਰਵਿੰਦਰ ਸਿੰਘ, ਭਾਈ ਪ੍ਰਗਟ ਸਿੰਘ, ਭਾਈ ਹਰਵਿੰਦਰ ਸਿੰਘ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਭਾਈ ਚਰਨਜੀਤ ਸਿੰਘ ਪ੍ਰਚਾਰਕ ਵੱਲੋਂ ੫ ਫਰਵਰੀ ੨੦੧੨ ਤੋਂ ੪ ਮਾਰਚ ੨੦੧੨ ਤਕ ਤ੍ਰਿਵੈਣੀ ਗੰਜ, ਜ਼ਿਲ੍ਹਾ ਸਪੋਲ (ਬਿਹਾਰ) ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਗੁਰਮਤਿ ਸਿੱਖਿਆ ਕੈਂਪ ਲਗਾਇਆ ਗਿਆ ਜਿਸ ਵਿਚ ਉੱਤਰੀ ਬਿਹਾਰ ਦੇ ਤਿੰਨ ਜ਼ਿਲ੍ਹਿਆਂ- ਸਹਿਰਸਾ, ਸਪੋਲ, ਅਰਅਰੀਆ ਤੋਂ ਪਹੁੰਚੇ ਵਿਦਿਆਰਥੀਆਂ ਨੇ ਭਾਗ ਲਿਆ। ਪਹਿਲੀ ਵਾਰ ਗੁਰਮਤਿ ਕੈਂਪ ਲੱਗਣ ਕਾਰਨ ਸਿਖਿਆਰਥੀਆਂ ਵਿਚ ਭਾਰੀ ਉਤਸ਼ਾਹ ਪਾਇਆ ਗਿਆ। ੪ ਮਾਰਚ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਗੁਰਮਤਿ ਆਧਾਰਿਤ ਪ੍ਰਸ਼ਨੋਤਰੀ ਮੁਕਾਬਲੇ, ਲੈਕਚਰ, ਕਵਿਤਾ, ਗੁਰਬਾਣੀ ਕੰਠ, ਦਸਤਾਰ ਮੁਕਾਬਲੇ ਆਦਿ ਕਰਵਾਏ ਗਏ। ਜੇਤੂ ਬੱਚਿਆਂ ਨੂੰ ਸਾਂਝੀਵਾਲ ਟਰੱਸਟ ਵੱਲੋਂ ਇਨਾਮ ਵੰਡੇ ਗਏ। ਇਸ ਕੈਂਪ ਵਿਚ ਨੌਜਵਾਨਾਂ ਅਤੇ ਬੱਚਿਆਂ ਤੋਂ ਇਲਾਵਾ ਵਡੇਰੀ ਉਮਰ ਦੇ ਸਿਖਿਆਰਥੀਆਂ ਵੱਲੋਂ ਵੀ ਕਲਾਸਾਂ ਵਿਖੇ ਹਾਜ਼ਰੀ ਭਰ ਕੇ ਗੁਰਮਤਿ ਦੀ ਜਾਣਕਾਰੀ ਹਾਸਲ ਕੀਤੀ ਗਈ। ਇਸ ਕੈਂਪ ਨੂੰ ਸਫਲ ਬਣਾਉਣ ਵਿਚ ਸ. ਸੂਰਜ ਸਿੰਘ, ਸ. ਜਵਾਹਰ ਸਿੰਘ ਅਤੇ ਸ੍ਰੀ ਗੁਰੂ ਸਿੰਘ ਸਭਾ ਤ੍ਰਿਵੈਣੀ ਗੰਜ ਦੇ ਪ੍ਰਧਾਨ ਸ. ਹਰਭਜਨ ਸਿੰਘ, ਸ. ਰਜਿੰਦਰ ਸਿੰਘ ਅਤੇ ਸਮੂਹ ਕਮੇਟੀ ਮੈਂਬਰ ਅਤੇ ਨੌਜਵਾਨ ਵੀਰਾਂ ਨੇ ਵਿਸ਼ੇਸ਼ ਯੋਗਦਾਨ ਪਾਇਆ।

# ਇਹ ਗਹਿਣੇ ਗੱਟੇ ਨਕਲੀ....

*-ਸ. ਸਤਿਨਾਮ ਸਿੰਘ ਕੋਮਲ**

ਇਹ ਗਹਿਣੇ ਗੱਟੇ ਨਕਲੀ ਸ਼ਿੰਗਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ, ਭੈਣੇ ਮੇਰੀਏ।
ਆਦਰਸ਼ ਤੇਰਾ ਨਾਨਕੀ ਜਿਸ ਵੀਰ ਨੂੰ ਪਛਾਣਿਆਂ,
ਮਾਤਾ ਖੀਵੀ ਸੇਵਾ ਨੂੰ ਹੀ ਜ਼ਿੰਦਗੀ ਹੈ ਜਾਣਿਆਂ,
ਭਾਨੀ ਮਾਂ ਜਹੀ ਬਣੀ ਖੁਦਦਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ... ... ...
ਗੁਜਰੀ ਮਾਂ ਵਾਂਗ ਕੁਰਬਾਨ ਹੋਣਾ ਸਿੱਖ ਲੈ,
ਤਕਦੀਰ ਹੱਥੀਂ ਕੌਮ ਦੀ ਆਪਣੇ ਤੂੰ ਲਿਖ ਲੈ,
ਗੁਰੂ ਲੜ ਲਾਈਂ ਪਰਵਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ... ... ...
ਜਨਨੀ ਤੂੰ ਜੱਗ ਦੀ, ਰੱਤੀ ਭਰ ਸ਼ੱਕ ਨਾ,
ਲੋਕਾਂ ਤਾਈਂ ਹੋਇਆ ਕਿਉਂ ਯਕੀਨ ਅਜੇ ਤਕ ਨਾ,
ਤਾਂ ਹੀ ਤੈਨੂੰ ਕੁੱਖੀਂ ਦੇਂਦੇ ਮਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ... ... ...
ਜੰਮ-ਜੰਮ ਖਾਹ ਤੇ ਹੰਢਾਅ ਵੀ ਤੂੰ ਰੱਜ ਕੇ,
ਗੁਰੂ ਦਾ ਦਰ ਛੱਡ ਕੇ, ਨਾ ਜਾਵੀਂ ਹੋਰ ਭੱਜ ਕੇ,
ਤੇਰੇ ਲਈ ਨਾ ਮੜ੍ਹੀਆਂ, ਮਜ਼ਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ... ... ...
ਹੱਥੀਂ ਕੜਾ ਗੁਰੂ ਦਾ ਕਿਰਪਾਨ ਗਲ ਪਾ ਲਵੀਂ,
ਮਰਯਾਦਾ ਦੱਸੀ ਗੁਰੂ ਦੀ, ਦਿਲ 'ਚ ਵਸਾ ਲਵੀਂ,
ਉੱਚਾ ਸੁੱਚਾ ਰੱਖੀਂ ਕਿਰਦਾਰ ਭੈਣੇ ਮੇਰੀਏ,
ਅਸਲੀ ਤਾਂ ਗੁਰੂ ਦਾ ਪਿਆਰ... ... ...
ਏਹੋ ਜੇਹੀ ਮੱਤ ਦੇਵੀਂ ਕੁੱਖ ਦਿਆਂ ਜਾਇਆਂ ਨੂੰ,
ਦੇਣ ਸਤਿਕਾਰ ਕੋਮਲ, ਆਪਣੇ ਪਰਾਇਆਂ ਨੂੰ,
ਪੁੱਤਾਂ ਸਿਰ ਬੰਨ੍ਹੀਂ ਦਸਤਾਰ ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ... ... ...
ਇਹ ਗਹਿਣੇ ਗੱਟੇ ਨਕਲੀ ਸ਼ਿੰਗਾਰ, ਭੈਣੇ ਮੇਰੀਏ।
ਅਸਲੀ ਤਾਂ ਗੁਰੂ ਦਾ ਪਿਆਰ, ਭੈਣੇ ਮੇਰੀਏ। ■

** # ੨੪੮, ਅਰਬਨ ਅਸਟੇਟ, ਲੁਧਿਆਣਾ-੧੪੧੦੧੦. ਮੋ: ੯੮੭੨੬-੦੯੯੨੦੧*




# ਸ੍ਰੀ ਅਕਾਲ ਤਖਤ ਸਾਹਿਬ ਤੋਂ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਨੂੰ ਅਕਾਲ ਚਲਾਣੇ ਉਪਰੰਤ "ਪੰਥ ਰਤਨ" ਦਾ ਸਨਮਾਨ

ਸ੍ਰੀ ਅੰਮ੍ਰਿਤਸਰ: ੨੦ ਮਾਰਚ– ਕਾਰ–ਸੇਵਾ ਦੇ ਮਹਾਨ ਪੁੰਜ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਵੱਲੋਂ ਸੇਵਾ ਦੇ ਖੇਤਰ 'ਚ ਕੀਤੀਆਂ ਵੱਡਮੁੱਲੀਆਂ ਸੇਵਾਵਾਂ ਬਦਲੇ ਉਨ੍ਹਾਂ ਦੇ ਅਕਾਲ ਚਲਾਣੇ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਵੱਲੋਂ "ਪੰਥ ਰਤਨ" ਦਾ ਸਨਮਾਨ ਉਨ੍ਹਾਂ ਦੇ ਉਤਰਾਧਿਕਾਰੀ ਬਾਬਾ ਬਚਨ ਸਿੰਘ ਨੂੰ ਦਿੱਤਾ ਗਿਆ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਇੰਦਰਜੀਤ ਸਿੰਘ ਦੇ ਜਥੇ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਗਿਆ ਤੇ ਅਰਦਾਸ ਭਾਈ ਧਰਮ ਸਿੰਘ ਵੱਲੋਂ ਕੀਤੀ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਨੇ ਹੁਕਮਨਾਮਾ ਲਿਆ। ਇਸ ਸਮੇਂ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ, ਗਿਆਨੀ ਸੁਖਜਿੰਦਰ ਸਿੰਘ ਜੀ, ਗਿਆਨੀ ਰਵੇਲ ਸਿੰਘ ਜੀ, ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ, ਭਾਈ ਬਲਬੀਰ ਸਿੰਘ, ਗਿਆਨੀ ਜਸਵੰਤ ਸਿੰਘ ਕਥਾ ਵਾਚਕ, ਗਿਆਨੀ ਗੁਰਬਖਸ਼ ਸਿੰਘ ਜੀ ਗੁਲਸ਼ਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਜਥੇਦਾਰ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਜਥੇਦਾਰ ਹਰਜਾਪ ਸਿੰਘ ਸੁਲਤਾਨਵਿੰਡ, ਜਥੇਦਾਰ ਭਗਵੰਤ ਸਿੰਘ ਸਿਆਲਕਾ ਅਤੇ ਜਥੇਦਾਰ ਸੁਰਜੀਤ ਸਿੰਘ ਤੁਗਲਵਾਲਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ ਦੇ ਡਾਇਰੈਕਟਰ ਸ. ਰੂਪ ਸਿੰਘ, ਐਡੀ: ਸਕੱਤਰ ਸ. ਤਰਲੋਚਨ ਸਿੰਘ, ਸ. ਮਨਜੀਤ ਸਿੰਘ, ਸ. ਸਤਬੀਰ ਸਿੰਘ ਤੇ ਸ. ਹਰਭਜਨ ਸਿੰਘ, ਮੀਤ ਸਕੱਤਰ ਸ. ਦਿਲਜੀਤ ਸਿੰਘ, ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਸ.ਕੁਲਦੀਪ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ, ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਕੁਲਵਿੰਦਰ ਸਿੰਘ ਰਮਦਾਸ, ਐਡੀ: ਮੈਨੇਜਰ ਸ. ਬਿਅੰਤ ਸਿੰਘ, ਸ. ਮਹਿੰਦਰ ਸਿੰਘ, ਸ. ਸੁਖਦੇਵ ਸਿੰਘ ਤਲਵੰਡੀ ਤੇ ਸ. ਬਲਦੇਵ ਸਿੰਘ, ਕਾਰ–ਸੇਵਾ ਵਾਲੇ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਜਗਤਾਰ ਸਿੰਘ ਤਰਨਤਾਰਨ, ਬਾਬਾ ਨਰਿੰਦਰ ਸਿੰਘ ਹਜ਼ੂਰ ਸਾਹਿਬ ਵਾਲਿਆਂ ਸਮੇਤ ਕਈ ਪੰਥਕ ਸ਼ਖ਼ਸੀਅਤਾਂ ਅਤੇ ਕਾਰ–ਸੇਵਾ ਵਾਲੇ ਸੰਤ–ਮਹਾਂਪੁਰਖ ਹਾਜ਼ਰ ਸਨ।

# ਜਥੇਦਾਰ ਅਵਤਾਰ ਸਿੰਘ ਵੱਲੋਂ ਧਾਰਮਿਕ ਪੁਸਤਕ "ਸਿੱਖ ਸੰਕਲਪ ਸਿਧਾਂਤ ਤੇ ਸੰਸਥਾਵਾਂ" ਜਾਰੀ ਕੀਤੀ ਗਈ

ਸ੍ਰੀ ਅੰਮ੍ਰਿਤਸਰ: ੧੩ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਡਾਇਰੈਕਟਰ ਸ. ਰੂਪ ਵੱਲੋਂ ਸੰਪਾਦਿਤ ਪੁਸਤਕ "ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ" ਜਾਰੀ ਕੀਤੀ।

ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤੀ ਇਹ ਧਾਰਮਿਕ ਪੁਸਤਕ ਸਿੱਖ ਸੰਗਤਾਂ ਤਕ ਪਹੁੰਚਾਉਣ ਲਈ ਧਰਮ ਪ੍ਰਚਾਰ ਕਮੇਟੀ ਦੇ ਮਾਸਿਕ ਪਰਚੇ 'ਗੁਰਮਤਿ ਪ੍ਰਕਾਸ਼' ਵਿਚ ਲੱਗਭਗ ਪਿਛਲੇ ੬੦ ਸਾਲਾਂ ਦੌਰਾਨ ਗੁਰਮਤਿ ਨਾਲ ਸੰਬੰਧਿਤ ਵਿਦਵਾਨਾਂ, ਇਤਿਹਾਸਕਾਰਾਂ ਤੇ ਅਨੁਭਵੀ ਸ਼ਖ਼ਸੀਅਤਾਂ ਦੇ ਲੇਖਾਂ ਦਾ ਮੰਥਨ ਕਰ ਕੇ ਨਵੇਂ ਸਿਰਿਓਂ ਪ੍ਰਕਾਸ਼ਿਤ ਕੀਤੇ ਗਏ ਹਨ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ.ਦਲਮੇਘ ਸਿੰਘ, ਐਡੀ:ਸਕੱਤਰ ਸ.ਸਤਬੀਰ ਸਿੰਘ ਤੇ ਸ.ਮਨਜੀਤ ਸਿੰਘ, ਮੀਤ ਸਕੱਤਰ ਸ.ਦਿਲਜੀਤ ਸਿੰਘ ਆਦਿ ਮੌਜੂਦ ਸਨ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਸਾਲ ੨੦੧੨-੧੩ ਦਾ ਸਲਾਨਾ ਬਜਟ ਸਰਬਸੰਮਤੀ ਨਾਲ ਪਾਸ

## ੩੧ ਜੁਲਾਈ ੨੦੧੨ ਤਕ ਦੇ ਖ਼ਰਚਿਆਂ ਨੂੰ ਪ੍ਰਵਾਨਗੀ ਦਿੱਤੀ

ਸ੍ਰੀ ਅੰਮ੍ਰਿਤਸਰ: ੩ ਅਪ੍ਰੈਲ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਨਵੇਂ ਬਣੇ ਪ੍ਰਬੰਧਕੀ ਬਲਾਕ ਦੇ ਮੀਟਿੰਗ ਹਾਲ ਵਿਖੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ 'ਚ ਹੋਈ ਜਿਸ ਵਿਚ ਸ. ਰਘੂਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ, ਸ. ਕੇਵਲ ਸਿੰਘ ਬਾਦਲ ਜੂਨੀਅਰ ਮੀਤ ਪ੍ਰਧਾਨ, ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ, ਸ. ਸੂਬਾ ਸਿੰਘ ਡੱਬਵਾਲੀ, ਸ. ਰਜਿੰਦਰ ਸਿੰਘ ਮਹਿਤਾ, ਸ. ਦਿਆਲ ਸਿੰਘ ਕੋਲਿਆਂਵਾਲੀ, ਸ. ਨਿਰਮੈਲ ਸਿੰਘ ਜੌਲਾਂ ਕਲਾਂ, ਸ. ਕਰਨੈਲ ਸਿੰਘ ਪੰਜੋਲੀ, ਸ. ਮੋਹਨ ਸਿੰਘ ਬੰਗੀ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮੰਗਲ ਸਿੰਘ ਤੇ ਸ. ਭਜਨ ਸਿੰਘ ਸ਼ਾਮਲ ਹੋਏ। ਇਕੱਤਰਤਾ 'ਚ ਹਾਜਰ ਮੈਂਬਰ ਸਾਹਿਬਾਨ ਦੀ ਸਹਿਮਤੀ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਸ. ਸੁਖਦੇਵ ਸਿੰਘ ਭੌਰ ਤੇ ਸਕੱਤਰ ਸ. ਦਲਮੇਘ ਸਿੰਘ ਵੱਲੋਂ ਸਾਲ ੨੦੧੨-੧੩ ਦਾ ਸਲਾਨਾ ਅਨੁਮਾਨਿਤ ਬਜਟ ਛੇ ਅਰਬ ਪੈਂਹਠ ਕਰੋੜ ਛਿਆਲੀ ਲੱਖ ਤੇਈ ਹਜਾਰ ਅੱਠ ਸੌ ਚੌਂਤੀ ਰੁਪਏ ਪੇਸ਼ ਕੀਤਾ ਗਿਆ ਜੋ ਹਾਜ਼ਰ ਮੈਂਬਰ ਸਾਹਿਬਾਨ ਨੇ ਸਰਬ ਸੰਮਤੀ ਨਾਲ ਜੈਕਾਰੇ ਦੇ ਰੂਪ 'ਚ ਪ੍ਰਵਾਨ ਕੀਤਾ। ਇਸ ਵਾਰ ਸਾਲਾਨਾ ਬਜਟ ਸਾਲ

੨੦੧੨-੧੩ ਪਿਛਲੇ ਸਾਲ ਨਾਲੋਂ (ਚੁਰਾਨਵੇਂ ਕਰੋੜ ਅਠਤਾਲੀ ਲੱਖ ਛੇ ਹਜਾਰ ਨੌ ਸੌ ਤੇਰਾਂ ਰੁਪਏ) ਵੱਧ ਹੈ। ਅੰਤ੍ਰਿੰਗ ਕਮੇਟੀ ਵੱਲੋਂ ਪਾਸ ਕੀਤੇ ਗਏ ਅਨੁਮਾਨਿਤ ਬਜਟ ਵਿੱਚੋਂ ਕੇਵਲ ੩੧ ਜੁਲਾਈ ਤਕ ਦੇ ਖਰਚਿਆਂ ਨੂੰ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ ਹੈ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ, ਐਡੀ. ਸਕੱਤਰ ਸ. ਤਰਲੋਚਨ ਸਿੰਘ, ਸ. ਸਤਬੀਰ ਸਿੰਘ, ਸ. ਮਨਜੀਤ ਸਿੰਘ ਤੇ ਸ. ਮਹਿੰਦਰ ਸਿੰਘ ਆਹਲੀ, ਮੀਡੀਆ ਵਿਭਾਗ ਅਤੇ ਸੈਕਸ਼ਨ ੮੫ ਦੇ ਮੀਤ ਸਕੱਤਰ ਸ. ਦਿਲਜੀਤ ਸਿੰਘ, ਸ. ਰਣਜੀਤ ਸਿੰਘ ਆਦਿ ਮੌਜੂਦ ਸਨ।

## ਧਰਮ ਪ੍ਰਚਾਰ ਕਮੇਟੀ ਵੱਲੋਂ ਪੱਤਰ ਵਿਹਾਰ ਕੋਰਸ ਭਾਗ ਪਹਿਲੇ ਤੇ ਦੂਜੇ ਦੇ ਨਤੀਜੇ ਦਾ ਐਲਾਨ

ਸ੍ਰੀ ਅੰਮ੍ਰਿਤਸਰ : ੨੯ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਘਰ-ਘਰ ਪਹੁੰਚਾਉਣ ਸਬੰਧੀ ਚਲਾਏ ਜਾ ਰਹੇ ਦੋ ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਦੇ ਜਿਨ੍ਹਾਂ ਵਿਦਿਆਰਥੀਆਂ ਨੇ ਜਨਵਰੀ ੨੦੧੨ ਵਿਚ ਪਹਿਲੇ ਸਾਲ ਤੇ ਦੂਜੇ ਸਾਲ ਦੀ ਪੂਰੇ ਭਾਰਤ ਵਿਚ ਪ੍ਰੀਖਿਆ ਦਿੱਤੀ ਸੀ ਉਸ ਦਾ ਨਤੀਜਾ ਦਫ਼ਤਰ ਪੱਤਰ ਵਿਹਾਰ ਕੋਰਸ ਵਿਖੇ ਸ. ਸਤਬੀਰ ਸਿੰਘ ਐਡੀ. ਸਕੱਤਰ ਧਰਮ ਪ੍ਰਚਾਰ ਕਮੇਟੀ, ਮੀਤ ਸਕੱਤਰ ਤੇ ਪੱਤਰ ਵਿਹਾਰ ਕੋਰਸ ਦੇ ਡਾਇਰੈਕਟਰ ਸ. ਬਲਵਿੰਦਰ ਸਿੰਘ ਜੋੜਾਸਿੰਘਾ ਨੇ ਐਲਾਨਿਆ ਜਿਸ ਵਿਚ ਪਹਿਲੇ ਸਾਲ ਦੇ ਵਿਦਿਆਰਥੀ ਭਾਈ ਜਸਪਾਲ ਵੀਰ ਸਿੰਘ (ਜਲੰਧਰ) ਨੇ ਪਹਿਲਾ ਸਥਾਨ, ਭਾਈ ਕਰਤਾਰ ਸਿੰਘ ਸੁਜਾਨਪੁਰ (ਯੂ.ਪੀ.) ਨੇ ਦੂਜਾ ਸਥਾਨ ਤੇ ਭਾਈ ਹਰਮੀਤ ਸਿੰਘ (ਫਤਿਹਗੜ੍ਹ ਸਾਹਿਬ) ਨੇ ਤੀਜਾ ਸਥਾਨ ਪ੍ਰਾਪਤ ਕੀਤਾ ਤੇ ਇਸ ਤੋਂ ਇਲਾਵਾ ਪਹਿਲੇ ਸਾਲ ਦੇ ੩੯ ਵਿਦਿਆਰਥੀ ਮੈਰਿਟ ਵਿਚ ਆਏ। ਇਨ੍ਹਾਂ ਤੋਂ ਇਲਾਵਾ ਦੂਜੇ ਸਾਲ ਦੇ ਵਿਦਿਆਰਥੀ ਬੀਬੀ ਪਰਵਿੰਦਰ ਕੌਰ (ਬਟਾਲਾ) ਨੇ ਪਹਿਲਾ ਸਥਾਨ, ਬੀਬੀ ਕੁਲਦੀਪ ਕੌਰ ਸ੍ਰੀ ਮੁਕਤਸਰ ਨੇ ਦੂਜਾ ਤੇ ਬੀਬੀ ਗੁਰਜੀਤ ਕੌਰ ਭਗਤਪੁਰ (ਗੁਰਦਾਸਪੁਰ) ਨੇ ਤੀਜਾ ਸਥਾਨ ਪ੍ਰਾਪਤ ਕੀਤਾ ਤੇ ੫੧ ਵਿਦਿਆਰਥੀ ਮੈਰਿਟ ਵਿਚ ਆਏ। ਇਸ ਤੋਂ ਇਲਾਵਾ ਪਹਿਲੇ, ਦੂਜੇ ਅਤੇ ਤੀਜੇ ਦਰਜੇ 'ਤੇ ਆਏ ਵਿਦਿਆਰਥੀਆਂ ਨੂੰ ਹਮੇਸ਼ਾਂ ਵਾਂਗ ਕ੍ਰਮਵਾਰ ੭੧੦੦, ੫੧੦੦, ੩੧੦੦ ਰੁਪਏ ਨਗਦ ਇਨਾਮ ਅਤੇ ਮੈਰਿਟ ਵਿਚ ੮੦% ਤੋਂ ਵੱਧ ਨੰਬਰ ਲੈਣ ਵਾਲੇ ਪਹਿਲੇ ੫੧ ਵਿਦਿਆਰਥੀਆਂ ਨੂੰ ੧੧੦੦-੧੧੦੦ ਰੁਪਏ ਦੇ ਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਸਨਮਾਨਿਤ ਕੀਤਾ ਜਾਵੇਗਾ।



# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਮਾਰਚ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੩-੩-੧੨ | ਪਿੰਡ ਬੱਡੋ ਨਿਰਮਲ ਕੁਟੀਆ, ਸੰਤ ਮਾਈ ਦਾਸ ਜੀ, ਹੁਸ਼ਿਆਰਪੁਰ | ੧੫ |
| ੪-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੭ |
| ੭-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੧੩ |
| ੮-੩-੧੨ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੨੭ |
| ੧੧-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੫੫ |
| ੧੪-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੮੭ |
| ੧੫-੩-੧੨ | ਪਿੰਡ ਵਰਨਾਲਾ, ਪੱਟੀ (ਤਰਨਤਾਰਨ) | ੪੨ |
| ੧੬-੩-੧੨ | ਪਿੰਡ ਖਤਰਾਏ ਕਲਾਂ (ਸ੍ਰੀ ਅੰਮ੍ਰਿਤਸਰ) | ੭੫ |
| ੧੭-੩-੧੨ | ਪਿੰਡ ਕਮਰਾਵਾਂ ਭੁਲੱਥ (ਕਪੂਰਥਲਾ) | ੪੬ |
| ੧੮-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੮੯ |
| ੧੮-੩-੧੨ | ਪਿੰਡ ਸੰਗਲ ਸੋਹਲ (ਜਲੰਧਰ) | ੪੮ |
| ੧੯-੩-੧੨ | ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਹਰਿਗੋਬਿੰਦਪੁਰ (ਗੁਰਦਾਸਪੁਰ) | ੧੪੭ |
| ੨੧-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੮੫ |
| ੨੫-੩-੧੨ | ਪਿੰਡ ਖੋਖਰ ਕਲਾਂ (ਗੁਰਦਾਸਪੁਰ) | ੪੫ |
| ੨੫-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੫ |
| ੨੮-੩-੧੨ | ਸ੍ਰੀ ਅਕਾਲ ਤਖਤ ਸਾਹਿਬ | ੯੦ |

## ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਪਰਮਿੰਦਰ ਸਿੰਘ ਮਿਸ਼ਨਰੀ ਵੱਲੋਂ ਪੁੱਜੀ ਰਿਪੋਰਟ ਮੁਤਾਬਿਕ ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਜਥੇਦਾਰ ਸੁਰਜੀਤ ਸਿੰਘ ਮੈਂਬਰ ਧਰਮ ਪ੍ਰਚਾਰ ਕਮੇਟੀ ਤੇ ਇੰਚਾਰਜ ਦੋਆਬਾ ਜੋਨ ਦੇ ਉੱਦਮ ਉਪਰਾਲੇ ਨਾਲ ਮਿਤੀ ੮ ਮਾਰਚ ਤੋਂ ੧੭ ਮਾਰਚ ੨੦੧੨ ਤਕ ਗੁਰਦੁਆਰਾ ਬਾਬਾ ਮੂਲਾ ਜੀ ਪਿੰਡ ਸੰਗਲ ਸੋਹਲ (ਜਲੰਧਰ) ਤੇ ਆਸ-ਪਾਸ ਦੇ ਨਗਰਾਂ ਵਿਚ ਧਾਰਮਿਕ ਦੀਵਾਨ ਸਜਾਏ ਗਏ, ਜਿਨ੍ਹਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਸਰਵਨ ਸਿੰਘ, ਭਾਈ ਜਸਵਿੰਦਰ ਸਿੰਘ ਸ਼ਹੂਰ, ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਨਸ਼ਿਆਂ ਵਰਗੀਆਂ ਅਲਾਮਤਾਂ ਤੋਂ ਬਚ ਕੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਇਸ ਦੌਰਾਨ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਫਿਲਮਾਂ ਦਿਖਾਈਆਂ ਗਈਆਂ। ਮਿਤੀ ੧੮ ਮਾਰਚ ਨੂੰ

ਹੋਏ ਵਿਸ਼ੇਸ਼ ਗੁਰਮਤਿ ਸਮਾਗਮ ਵਿਚ ਬੀਬੀ ਪ੍ਰਸ਼ਪਿੰਦਰ ਕੌਰ ਢਾਡੀ ਜਥਾ ਤੇ ਭਾਈ ਸੁਖਜਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਇਤਿਹਾਸ ਤੇ ਗੁਰਬਾਣੀ ਕੀਰਤਨ ਨਾਲ ਜੋੜਿਆ। ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਜਿਸ ਵਿਚ ੪੯ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਦਿੱਤੇ ਗਏ। ਸਮਾਗਮ ਨੂੰ ਸਫਲ ਬਣਾਉਣ ਲਈ ਭਾਈ ਸਤਿਬੀਰ ਸਿੰਘ ਗੁੰਥੀ, ਸ. ਦਲਵਿੰਦਰ ਸਿੰਘ, ਭਾਈ ਬਲਜੀਤ ਸਿੰਘ, ਸ. ਤਰਲੋਕ ਸਿੰਘ, ਸ. ਹਰਭਜਨ ਸਿੰਘ, ਸ. ਦਲਬੀਰ ਸਿੰਘ ਪ੍ਰਧਾਨ ਤੇ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਬਾਬਾ ਮੂਲਾ ਜੀ ਨੇ ਵਿਸ਼ੇਸ਼ ਯੋਗਦਾਨ ਪਾਇਆ।

## ਪਿੰਡ ਤੱਖਰ ਕਲਾਂ (ਲੁਧਿਆਣਾ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਸਰਬਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਦੀ ਯੋਗ ਅਗਵਾਈ ਅਤੇ ਐਡੀ: ਸਕੱਤਰ ਸਤਬੀਰ ਸਿੰਘ ਜੀ ਦੇ ਯੋਗ ਪ੍ਰਬੰਧਾਂ ਦੁਆਰਾ ਪਿੰਡਾਂ ਅਤੇ ਸ਼ਹਿਰਾਂ ਵਿਚ ਸਿੱਖ ਵਿਰਸੇ ਦੀ ਸੰਭਾਲ ਅਤੇ ਖਾਲਸੇ ਦੇ ਸਾਜਨਾ ਦਿਵਸ ਨੂੰ ਸਮਰਪਿਤ ਪਿੰਡ ਤੱਖਰ ਕਲਾਂ ਦੇ ਗੁਰਦੁਆਰਾ ਸਾਹਿਬ ਵਿਖੇ 'ਅੰਮ੍ਰਿਤ-ਸੰਚਾਰ' ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੬੦ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਅਤੇ ਸਿੱਖ ਰਹਿਤ ਮਰਯਾਦਾ ਭੇਟਾ ਰਹਿਤ ਦਿੱਤੀ ਗਈ। ਇਸ ਸਮੁੱਚੇ ਸਮਾਗਮ ਦਾ ਪ੍ਰਬੰਧ ਗੁਰਦੁਆਰਾ ਮੰਜੀ ਸਾਹਿਬ ਆਲਮਗੀਰ, ਲੁਧਿਆਣਾ ਦੇ ਮੈਨੇਜਰ ਸੁਖਬੀਰ ਸਿੰਘ ਨੇ ਕੀਤਾ। ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਕੁਲਦੀਪ ਸਿੰਘ, ਖਜ਼ਾਨਚੀ ਸ. ਬਲਵਿੰਦਰ ਸਿੰਘ, ਸ. ਕੁਲਵੰਤ ਸਿੰਘ ਅਤੇ ਕਥਾ ਵਾਚਕ ਭਾਈ ਹਰਪ੍ਰੀਤ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਪਿੰਡ ਦੇਹਲਾਂ (ਸੰਗਰੂਰ) ਵਿਖੇ ਸ਼ਹੀਦੀ ਦਿਹਾੜਾ ਮਨਾਇਆ ਗਿਆ

ਅਣਖੀਲੇ ਜਰਨੈਲ ਸ਼ਹੀਦ ਅਕਾਲੀ ਫੂਲਾ ਸਿੰਘ ਦਾ ਸ਼ਹੀਦੀ ਦਿਹਾੜਾ ਉਨ੍ਹਾਂ ਦੇ ਜੱਦੀ ਪਿੰਡ ਦੇਹਲਾ (ਸ਼ੀਹਾਂ) ਤਹਿਸੀਲ ਮੂਨਕ (ਸੰਗਰੂਰ) ਵਿਖੇ ੧੦ ਮਾਰਚ ਤੋਂ ੧੪ ਮਾਰਚ ਤਕ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਮਨਾਇਆ ਗਿਆ। ੧੪ ਮਾਰਚ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ, ਜਿਸ ਦੌਰਾਨ ੧੦੮ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਦੇ ਲੜ ਲੱਗੇ। ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ਭਾਈ ਜਸਵੀਰ ਸਿੰਘ ਤੇ ਬਾਬਾ ਪ੍ਰਦੀਪ ਸਿੰਘ ਚਾਂਦਪੁਰੇ ਵਾਲਿਆਂ ਨੇ ਕਥਾ-ਵਿਖਿਆਨਾਂ ਰਾਹੀਂ ਸੰਗਤਾਂ ਨੂੰ ਗੁਰਬਾਣੀ ਨਾਲ ਜੁੜਨ ਲਈ ਉਪਦੇਸ਼ ਦਿੱਤੇ। ਬਾਬਾ ਨਛੱਤਰ ਸਿੰਘ ਕੰਬਲੀ ਵਾਲਿਆਂ ਨੇ ਸਿੱਖ ਇਤਿਹਾਸ ਸੁਣਾ ਕੇ ਨਿਹਾਲ ਕੀਤਾ। ੧੪ ਮਾਰਚ ਨੂੰ ਅੱਖਾਂ ਦਾ ਅਤੇ ਖ਼ੂਨ ਦਾਨ ਕੈਂਪ ਲਗਾਇਆ ਗਿਆ। ੧੪ ਮਾਰਚ ਦੀ ਰਾਤ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਾਰਮਿਕ ਨਾਟਕ ਦਿਖਾਏ ਗਏ। ਭਾਈ ਤਰਸੇਮ ਸਿੰਘ ਦੇ ਢਾਡੀ ਜਥੇ ਨੇ ਢਾਡੀ ਵਾਰਾਂ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੫-੨੦੧੨*